ਗਿ: ਮਾਨ ਸਿੰਘ 'ਝੌਰ' ਦੇ ਚੋਣਵੇਂ ਲੇਖ

# ਸਾਧੂ ਕਿਵੇਂ ਸੰਤ ਬਣਦਾ ਹੈ?



ਗਿ: ਮਾਨ ਸਿੰਘ 'ਝੌਰ'

## ਗਿ: ਮਾਨ ਸਿੰਘ ਝੌਰ ਦੇ ਚੋਣਵੇਂ ਲੇਖਾਂ ਦੀਆਂ ਹੋਰ ਛਪੀਆਂ ਪੁਸਤਕਾਂ

1. ਨਾਮ ਖੁਮਾਰੀ
2. ਸਿੱਖ ਧਰਮ
3. ਈਸ਼ਵਰ ਭਗਤੀ
4. ਕਲਯੁਗ ਦਾ ਪ੍ਰਭਾਵ
5. ਮਾਇਆ ਦਾ ਪ੍ਰਭਾਵ
6. ਸੱਚੀ ਕਿਰਤ
7. ਗੁਨਾਹ ਕਿਸ ਤਰ੍ਹਾਂ ਮੁਆਫ ਹੋਣ ?
8. ਬੰਦਗੀ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ
9. ਵਾਹਿਗੁਰੂ ਨੂੰ ਕੀ ਚੰਗਾ ਲਗਦਾ ਹੈ ?

# ਸਾਧੂ ਕਿਵੇਂ ਸੰਤ ਬਣਦਾ ਹੈ?

(ਗਿਆਨੀ ਮਾਨ ਸਿੰਘ 'ਝੌਰ' ਦੇ ਚੋਣਵੇਂ ਲੇਖ)





ਪ੍ਰਕਾਸ਼ਕ-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

# ਦੋ ਸ਼ਬਦ

ਗੁਰੂ-ਪਾਤਿਸ਼ਾਹਾਂ ਨੇ ਗੁਰਬਾਣੀ ਦਾ ਜੋ ਅਮੋਲਕ ਖਜ਼ਾਨਾ ਮਨੁੱਖ-ਮਾਤਰ ਵਾਸਤੇ ਬਖਸ਼ਿਸ਼ ਕੀਤਾ, ਉਹ ਉਦੋਂ ਤੋਂ ਹੀ ਵਰਤਦਾ ਆ ਰਿਹਾ ਹੈ। ਲੋਕ ਪ੍ਰਲੋਕ ਵਿਚ ਸਹਾਈ ਗੁਰਬਾਣੀ ਵਿਚ ਵਿਦਮਾਨ ਗੁਰਮਤਿ ਫਲਸਫੇ ਤੇ ਅਨੁਭਵ ਨੂੰ ਗੁਰੂ ਘਰ ਦੇ ਗ੍ਰੰਥੀ-ਪਾਠੀ-ਜਨ, ਗੁਰਮਤਿ, ਕੀਰਤਨੀਏਂ, ਲੈਕਚਰ ਕਰਨ ਵਾਲੇ ਗੁਰੂ ਪਿਆਰੇ, ਲਿਖਾਰੀ, ਲੇਖਕ ਤੇ ਕਵੀ-ਜਨ, ਸਟੀਕ-ਕਰਤਾ ਭਾਵ ਟੀਕਾਕਾਰ, ਕਥਾਕਾਰ ਤੇ ਵਖਿਆਨ ਦੇਣ ਵਾਲੇ ਗੁਰਮੁਖ ਪਿਆਰੇ ਆਪਣੇ-ਆਪਣੇ ਢੰਗ ਅਥਵਾ ਜੁਗਤ ਦਾ ਸਦਕਾ ਗੁਰੂ-ਪਿਆਰੀਆਂ ਸਿੱਖ ਸੰਗਤਾਂ ਨਾਲ ਸਾਂਝਾ ਕਰ ਰਹੇ ਹਨ। ਗੁਰੂ-ਘਰ ਦੇ ਪ੍ਰਵਾਨਿਤ ਵਖਿਆਨ ਦੇਣ ਵਾਲੇ ਕਥਾਕਾਰ ਗਿਆਨੀ ਮਾਨ ਸਿੰਘ ਝੌਰ ਗੁਰੂ-ਘਰ ਦੇ ਆਕਾਸ਼ ਦੇ ਐਸੇ ਹੀ ਇਕ ਟਿਮਟਿਮਾਉਂਦੇ ਤਾਰੇ ਕਹੇ ਜਾ ਸਕਦੇ ਹਨ। ਗਿਆਨੀ ਜੀ ਦੀ ਕਥਾ ਤੇ ਵਖਿਆਨ ਦਾ ਗੁਰੂ-ਕਿਰਪਾ ਸਦਕਾ ਮੌਲਿਕ ਢੰਗ ਰਿਹਾ ਹੈ। ਪਰਮ ਪਾਵਨ ਗੁਰਬਾਣੀ ਦੀ ਟੇਕ ਲੈਂਦਿਆਂ ਗੁਰੂ-ਘਰ ਦੇ ਚੋਟੀ ਦੇ ਸਰਵ ਪ੍ਰਵਾਨਿਤ ਵਿਦਵਾਨਾਂ, ਜੈਸੇ ਕਿ ਭਾਈ ਗੁਰਦਾਸ ਜੀ ਦਵਾਰਾ ਰਚੀਆਂ ਵਾਰਾਂ ਤੇ ਕਬਿੱਤ ਸਵੱਈਆਂ ਆਦਿ ਦੇ ਗੁਰਮਤਿ ਅੰਤਰੀਵ ਭਾਵ ਨੂੰ ਵੀ ਸਿੱਖ ਸੰਗਤਾਂ ਤਕ ਪਹੁੰਚਾਉਣਾ ਦੇ ਦ੍ਰਿੜ੍ਹਾਉਣਾ ਆਪ ਜੀ ਦੀ ਕਥਾ ਤੇ ਵਖਿਆਨ ਦਾ ਮੂਲ ਖਾਸਾ ਰਿਹਾ ਹੈ। ਉਨ੍ਹਾਂ ਦਾ ਵਿਆਪਕ ਜੀਵਨ-ਤਜਰਬਾ ਤੇ ਡੂੰਘਾ ਅਨੁਭਵ, ਉਰਦੂ ਦੀ ਚੋਣਵੀਂ ਸ਼ਾਇਰੀ ਦੀ ਵਾਕਫੀਅਤ ਤੇ ਵਿਭਿੰਨ ਸ੍ਰੋਤਾਂ ਤੋਂ ਹਾਸਲ ਕੀਤੀ ਕਥਾ-ਸਾਹਿਤ ਦੀ ਜਾਣਕਾਰੀ ਉਨ੍ਹਾਂ ਦੀ ਕਥਾ ਤੇ ਵਖਿਆਨ ਦਾ ਇਕ ਅਨਿੱਖੜ ਤੇ ਸਹਿਜ ਅੰਗ ਹੈ। ਗੁਰੂ ਸਾਹਿਬਾਨ ਤੇ ਗੁਰੂ-ਘਰ ਦੇ ਮਹਾਂ ਪ੍ਰੀਤਵਾਨ ਭੌਰਿਆਂ ਦੀ ਗੱਲ ਕਰਦਿਆਂ ਗਿਆਨੀ ਜੀ ਖਾਸ ਵਜਦ ਤੇ ਆਵੇਸ਼ ਵਿਚ ਵਿਚਰਨ ਲਗਦੇ ਹਨ ਤੇ ਉਨ੍ਹਾਂ ਦੀ ਮਾਖਿਓਂ ਵਰਗੀ ਮਿੱਠੀ ਜ਼ਬਾਨ ਵਿਚ ਹੋਰ ਮਿਠਾਸ ਆ ਜਾਂਦੀ ਹੈ। ਉਨ੍ਹਾਂ ਦਾ ਪਰਮ ਮਨੋਰਥ ਸਿੱਖ ਸੰਗਤ ਨੂੰ ਸਿੱਖੀ ਵਿਚ ਤ੍ਰਿਪਤ ਰਹਿਣ ਹਿੱਤ ਪ੍ਰੇਰਿਤ ਕਰਨਾ ਹੈ।

ਹੱਥਲੀ ਪੁਸਤਕ 'ਸਾਧੂ ਕਿਵੇਂ ਸੰਤ ਬਣਦਾ ਹੈ?' ਵਿਚ ਉਨ੍ਹਾਂ ਦੇ ਬੋਲੇ ਕੁਝ ਪ੍ਰਮੁੱਖ ਲੈਕਚਰਾਂ ਦੀਆਂ ਕੈਸਟਾਂ ਦਾ ਉਤਾਰਾ ਹੈ, ਜੋ ਮੈਂ ਹੂ-ਬ-ਹੂ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਵਿਚ ਉਨ੍ਹਾਂ ਦੇ ਨੌਂ ਲੈਕਚਰ— ***ਸਾਧੂ ਕਿਵੇਂ ਸੰਤ ਬਣਦਾ ਹੈ? ਆਦਮੀ ਨੂੰ ਸੌਣ ਦੀ ਆਦਤ ਕਿਉਂ ਪਈ? ਬ੍ਰਹਮ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ? ਤ੍ਰਿਸ਼ਨਾ ਦੀ ਅੱਗ, ਸੰਸਾਰ ਦੀ ਅਵਸਥਾ, ਪ੍ਰੇਮ ਚਰਚਾ, ਪੰਥ ਦੀਆਂ ਚਾਰ ਜਨਮ ਸਾਖੀਆਂ, ਤ੍ਰਿਸ਼ਨਾ, ਪਾਣੀ ਦੀ ਮਹੱਤਤਾ*** ਦਰਜ ਹਨ, ਤਾਂ ਜੋ ਪ੍ਰੇਮੀ-ਜਨ ਇਨ੍ਹਾਂ ਨੂੰ ਪੜ੍ਹ ਕੇ ਆਪਣਾ ਜੀਵਨ ਸਫਲਾ ਕਰ ਸਕਣ।

*-ਗਿਆਨੀ ਹਰਦੀਪ ਸਿੰਘ*

ਨੰਦੇੜ

# ਤਤਕਰਾ







# ਸਾਧੂ ਕਿਵੇਂ ਸੰਤ ਬਣਦਾ ਹੈ?

ਸ੍ਰੀ "ਗੁਰੂ ਗ੍ਰੰਥ ਸਾਹਿਬ ਜੀ" ਇਕ ਐਸੀ ਬਾਣੀ ਹੈ ਜਿਸ ਵਿਚ ਆਦਿ ਤੋਂ ਅੰਤ ਤੱਕ ਸਿਰਫ ਇਕ 'ਨਾਮ' ਦੀ ਚਰਚਾ ਹੈ। ਇਸ ਵਿਚ ਕਿਸੇ ਰਾਜੇ-ਮਹਾਰਾਜੇ, ਬਾਦਸ਼ਾਹ ਦੀ ਚਰਚਾ ਨਹੀਂ, ਇਸ ਵਿਚ ਕੇਵਲ 'ਹਰੀ ਦੇ ਨਾਮ' ਦੀ ਚਰਚਾ ਹੈ। ਗੁਰੂ ਕੀ ਬਾਣੀ ਰੌਸ਼ਨੀ ਨਾਲ ਤੇ ਸ਼ਕਤੀ ਨਾਲ ਭਰਪੂਰ ਹੈ।

ਜਿਨ੍ਹਾਂ-ਜਿਨ੍ਹਾਂ ਨੇ ਇਸ ਬਾਣੀ ਦਾ ਪਾਠ ਕੀਤਾ ਹੈ, ਇਸ ਬਾਣੀ ਨਾਲ ਆਪਣਾ ਮਨ ਜੋੜਿਆ ਹੈ, ਉਹ ਚਰਖੜੀਆਂ ਤੇ ਚੜ੍ਹ ਗਏ ਨੇ, ਆਰਿਆਂ ਨਾਲ ਚਿਰਵਾਏ ਗਏ ਨੇ, ਰੂੰ ਵਿਚ ਪਾ ਕੇ ਉਹਨਾਂ ਨੂੰ ਸਾੜ ਦਿੱਤਾ ਗਿਆ ਹੈ। ਇਹ ਉਹ ਸਿੰਘ ਨੇ ਜਿਨ੍ਹਾਂ ਨੇ ਬਾਣੀ ਲਈ ਆਪਣਾ ਆਪ ਵਾਰ ਦਿੱਤਾ। ਕਿਉਂਕਿ ਇਹ ਬਾਣੀ ਪਿਆਰ ਦੀ ਭਰੀ ਹੋਈ ਹੈ। ਇਹ ਪਕੜ ਨਹੀਂ ਸਿਖਾਉਂਦੀ, ਇਹ ਬਾਣੀ ਜੱਫੇ ਮਾਰਨੇ ਨਹੀਂ ਸਿਖਾਉਂਦੀ। ਇਹ ਤਾਂ ਕੇਵਲ ਪਿਆਰ ਕਰਨਾ ਸਿਖਾਉਂਦੀ ਹੈ, ਇਹ ਤਾਂ ਦਾਨ ਕਰਨਾ ਸਿਖਾਉਂਦੀ ਹੈ, ਔਰ ਇਹ ਜਿਹੜੇ ਝੂਠੇ ਪਾਖੰਡ ਨੇ, ਇਨ੍ਹਾਂ ਨੂੰ ਇਹ ਬਾਣੀ ਨਾਸ਼ ਕਰਨ ਵਾਲੀ ਹੈ। ਉਹਨਾਂ ਨੂੰ ਇਹ ਤਬਾਹ ਕਰਨ ਵਾਲੀ ਹੈ। ਇਹ ਰਾਗ ਨਾਲ ਤੇ ਕੀਰਤਨ ਨਾਲ ਵੀ ਭਰੀ ਹੋਈ ਹੈ। ਇਹ ਜੋਗ ਨਾਲ ਵੀ ਭਰੀ ਹੋਈ ਹੈ ਤੇ ਚੰਗਿਆਂ ਭਾਗਾਂ ਨਾਲ ਵੀ ਭਰੀ ਹੋਈ ਹੈ। ਇਹ ਭੋਗ ਪਦਾਰਥਾਂ ਨਾਲ ਵੀ ਭਰੀ ਹੋਈ ਹੈ।



***"ਰਵ ਭਰੀ, ਜੋਗ ਭਰੀ, ਭਾਗ ਭਰੀ"***

*(i)* .................. ***"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ***
***ਗਾਵਹੁ ਸਚੀ ਬਾਣੀ॥"***

(ਪੰਨਾ ੯੨੦)

*(ii)* ................ ***"ਜਿਥੈ ਹਰਿ ਆਰਾਧੀਐ***
***ਤਿਥੈ ਹਰਿ ਮਿਤੁ ਸਹਾਈ॥"***

(ਪੰਨਾ ੭੩੩)

ਹਰੀ ਪ੍ਰਮਾਤਮਾ ਨੂੰ ਮਿੱਤਰ ਲਿਖਿਆ ਹੈ ਤੇ ਗੁਣ ਉਹਦੇ ਵਿਚ ਇਹ ਬਿਆਨ ਕੀਤਾ ਹੈ ਕਿ ਜਿਥੇ ਕਿਤੇ ਵੀ ਅਰਾਧਨਾ ਕਰੀਏ, ਜਿਥੇ ਕਿਤੇ ਵੀ ਉਸ ਨੂੰ ਯਾਦ

ਕਰੀਏ, ਔਖੇ ਭਾਰੇ ਵੇਲੇ, ਦੁੱਖਾਂ-ਮੁਸੀਬਤਾਂ ਦੇ ਵੇਲੇ, ਉਹ ਮਿੱਤਰ ਉਥੇ ਹੀ ਸਹਾਇਕ ਹੋ ਜਾਂਦਾ ਹੈ।

*"ਜਿਥੈ ਹਰਿ ਆਰਾਧੀਐ*
*ਤਿਥੈ ਹਰਿ ਮਿਤੁ ਸਹਾਈ॥"*

(ਪੰਨਾ ੭੩੩)

ਦੇਸ਼-ਪ੍ਰਦੇਸ਼, ਦਿਨੇ-ਰਾਤ, ਸੁੱਖ ਵਿਚ, ਦੁੱਖ ਵਿਚ, ਮੁਸੀਬਤਾਂ ਵੇਲੇ, ਜਦੋਂ ਵੀ ਉਸ ਨੂੰ ਅਰਾਧੀਏ ਨਾ, ਉਹ ਮਿੱਤਰ ਸਹਾਇਤਾ ਕਰਦਾ ਹੈ।

*"ਗੁਰ ਕਿਰਪਾ ਤੇ ਹਰਿ ਮਨਿ ਵਸੈ"*

ਗੁਰੂ ਦੀ ਕਿਰਪਾ ਤੋਂ ਬਿਨਾਂ ਉਹ ਮਿੱਤਰ ਮਨ ਵਿਚ ਨਹੀਂ ਵੱਸਦਾ। ਹੋਰ ਕਿੰਨੀਆਂ ਜੁਗਤੀਆਂ, ਹੋਰ ਕਿੰਨੇ ਤਰੀਕੇ ਜਾਂ ਉਪਾਅ ਕੋਈ ਵਰਤ ਲਏ, ਉਹ ਕਾਮਯਾਬ ਨਹੀਂ ਹੁੰਦੀਆਂ। ਉਹ ਤਾਂ ਕੇਵਲ ਗੁਰੂ ਦੀ ਰਹਿਮਤ ਤੇ ਦਿਆਲਤਾ ਨਾਲ ਮਨ ਵਿਚ ਵੱਸਦਾ ਹੈ। ਇਸ ਕਰਕੇ ਸਾਹਿਬ 'ਰਹਾਉ' ਦੀ ਤੁਕ ਵਿਚ ਕਹਿੰਦੇ ਨੇ :-

*"ਹਰਿ ਧਨੁ ਸੰਚੀਐ ਭਾਈ॥"*



(ਪੰਨਾ ੭੩੪)

ਹੇ ਭਾਈ, ਮਿੱਤਰ, ਵੀਰ, ਸੱਜਣ, ਸਾਨੂੰ ਚਾਹੀਦਾ ਹੈ ਕਿ ਅਸੀਂ ਵਾਹਿਗੁਰੂ ਦੇ ਨਾਮ ਦਾ ਧਨ ਇਕੱਠਾ ਕਰੀਏ। ਜਿਥੇ ਅਸੀਂ ਦੁਨੀਆਂ ਦਾ ਧਨ ਇਕੱਠਾ ਕਰਨ ਵਾਸਤੇ ਬੜੀ ਸੂਝ-ਬੂਝ ਨਾਲ ਕੰਮ ਲੈਂਦੇ ਹਾਂ। ਚਾਰ-ਚੁਫੇਰਾ ਸਾਡੇ ਸਾਹਮਣੇ ਹੁੰਦਾ ਹੈ, ਪਰ ਅਸੀਂ ਕਹਿੰਦੇ ਹਾਂ ਮਨਾ! ਚਾਰ ਕੌਡੀਆਂ ਜਮ੍ਹਾਂ ਕਰ ਲੈ, ਧੀਆਂ-ਪੁੱਤ ਵਿਆਹੁਣੇ ਨੇ। ਸਾਹਿਬ ਕਹਿੰਦੇ ਨੇ ਜਿਸ ਤਰ੍ਹਾਂ ਤੁਸੀਂ ਕਿਰਸ ਕਰਕੇ ਕੌਡੀਆਂ ਜਮ੍ਹਾਂ ਕਰਦੇ ਹੋ, ਉਸੇ ਤਰ੍ਹਾਂ ਕਿਰਸ ਕਰਕੇ ਨਾਮ ਧਨ ਵੀ ਇਕੱਠਾ ਕਰੋ। ਸਾਹਿਬ ਕਹਿੰਦੇ ਨੇ, ਮਿੱਤਰ ਤੋਂ ਬਿਨਾਂ ਕੋਈ ਜ਼ਿੰਦਗੀ ਨਹੀਂ। ਔਰ ਸਾਹਿਬ ਨੇ ਮਿੱਤਰ ਆਖਿਆ ਕਿਸ ਨੂੰ ਹੈ? ਹੱਥਾਂ ਨੂੰ, ਅੱਖਾਂ ਨੂੰ, ਕੰਨਾਂ ਨੂੰ।

ਗੁਰੂ ਕੇ ਸਿੱਖਾ, ਬੀਤੇ ਹੋਏ ਜ਼ਮਾਨੇ ਨੂੰ ਵੇਖ, ਗੁਜ਼ਰ ਰਹੇ ਜ਼ਮਾਨੇ ਨੂੰ ਵੇਖ, ਪਤਾ ਨਹੀਂ ਸਕਿੰਟਾਂ ਵਿਚ ਕੀ ਦਾ ਕੀ ਹੋ ਜਾਣਾ ਹੈ। ਇਸ ਲਈ ਆਪਣਾ ਕੋਈ ਸਵਾਸ ਵਿਅਰਥ ਨਾ ਗਵਾ।

ਸਭ ਤੋਂ ਪਹਿਲਾਂ ਉਸ ਨਿਰੰਕਾਰ ਨੇ ਜਦੋਂ ਸੰਸਾਰ ਦਾ ਪਸਾਰਾ ਕੀਤਾ, ਇਹ ਰਚਨਾ ਰਚੀ ਤਾਂ ੧ੴ ਵਿਚੋਂ, ਪਰਮੇਸ਼ਰ ਜੀ ਨੇ ਆਪਣੇ ਵਿਚੋਂ, ਇਕ ਫੁਰਨੇ ਨਾਲ ਸਾਰਾ ਪਸਾਰਾ ਪਸਾਰ ਦਿੱਤਾ।

***ਕਾਲਸੈਣ ਪ੍ਰਿਥਮੈ ਭਇਓ ਭੂਪਾ॥***

ਪਹਿਲਾ ਰਾਜਾ ਸੰਸਾਰ ਦਾ ਪ੍ਰਬੰਧ ਕਰਨ ਵਾਲਾ ਕਾਲ ਸੈਨ ਹੋਇਆ ਹੈ, ਜਿਸ ਦੇ ਅਰਥ ਨੇ 'ਵਿਸ਼ਨੂੰ'।

***ਅਧਿਕ ਅਤੁਲ ਬਲਿ ਰੂਧ ਅਨੂਪਾ॥***

(ਬਚਿਤ੍ਰ ਨਾਟਕ)

ਭਾਵ ਇਸ ਦਾ ਬੜਾ ਬੱਲ ਸੀ ਤੇ ਇਸ ਦਾ ਰੂਪ ਬੜਾ ਸੁੰਦਰ ਸੀ।

***ਕਾਲਕੇਤ ਦੂਸਰ ਭੂਅ ਭਇਓ॥***

ਦੂਸਰਾ ਰਾਜਾ ਹੋਇਆ, ਜਿਸ ਦਾ ਨਾਂ ਕਾਲਕੇਤ ਸੀ। ਉਹ ਵੀ ਬੜਾ ਚਤੁਰ, ਬੜਾ ਸਿਆਣਾ ਤੇ ਬੜਾ ਦਾਨਾ ਸੀ। ਔਰ ਤੀਸਰਾ ਜਗਤ ਦਾ ਰਾਜਾ ਹੈ ਜਿਸ ਦਾ ਨਾਂ ਕਰੂਰ ਬ੍ਰਹਮ ਸੀ, ਉਸ ਨੇ ਵੀ ਸੰਸਾਰ ਦਾ ਬੜਾ ਪ੍ਰਬਲ ਕੀਤਾ, ਬੜੀ ਸੇਵਾ ਕੀਤੀ। ਤੇ ਚੌਥੇ ਰਾਜੇ ਦਾ ਨਾਂ ਕਾਲਭੁੱਜ ਸੀ। ਜੋ ਕਿ ਸੰਸਾਰ ਦਾ ਆਸਰਾ ਸੀ ਤੇ ਜਿਸ ਨੇ ਸੰਸਾਰ ਰਚਿਆ ਸੀ, ਜਿਸ ਤੋਂ ਸਾਰਾ ਸੰਸਾਰ ਉਤਪੰਨ ਹੋਇਆ।

***"ਗ੍ਰੰਥ ਬਢਨ ਤੇ ਅਤਿ,***
***ਡਰੁ ਮਾਨੀਅਤ॥"***



(ਬਚਿਤ੍ਰ ਨਾਟਕ)

ਭਾਵ ਗ੍ਰੰਥ ਦਾ ਆਕਾਰ ਵਧ ਜਾਣ ਦਾ ਬੜਾ ਡਰ ਹੈ, ਬੜਾ ਭੈਅ ਹੈ। ਇਸ ਕਰਕੇ ਬਹੁਤਾ ਵਿਸਥਾਰ ਨਹੀਂ ਕਰਦੇ। ਇਸ ਕਾਲਭੁਜ ਤੋਂ ਅਗਾਂਹ ਕਈ ਰਾਜੇ ਹੋਏ। ਇਨ੍ਹਾਂ ਤੋਂ ਇਲਾਵਾ ਚਾਰ ਵੇਦ ਧਰਤੀ ਉਪਰ ਲਿਖੇ ਗਏ ਨੇ। ਚਾਰਾਂ ਵਿਚੋਂ ਇਕ ਵੀ ਵੇਦ ਨਹੀਂ, ਜਿਹੜਾ ਪੰਜਾਬ ਦੀ ਧਰਤੀ ਤੋਂ ਬਾਹਰ ਲਿਖਿਆ ਗਿਆ ਹੋਵੇ। ਪੰਜਾਬ ਦੀ ਧਰਤੀ ਉਹ ਧਰਤੀ ਹੈ ਜਦੋਂ ਸੂਰਮਿਆਂ ਦੇ ਪਰਖਣ ਦੀ ਲੋੜ ਪਈ, ਉਦੋਂ ਕ੍ਰਿਸ਼ਨ ਹੀ ਮੈਦਾਨ ਪੁਰਖ ਚੁਣਿਆ ਗਿਆ ਸੀ। ਚੰਗੇ ਖਾਨਦਾਨਾਂ ਘਰਾਂ ਵਿਚ ਜਦੋਂ ਕਿਸੇ ਲੜਕੀ ਨੇ ਬੱਚੇ ਦੀ ਮਾਂ ਬਣਨਾ ਹੁੰਦਾ ਸੀ ਤਾਂ ਸਿਆਣੇ ਦਾਨੇ ਸੌਹਰੇ ਉਸ ਲੜਕੀ ਨੂੰ ਕਦੇ ਕੰਮ ਤੇ ਨਹੀਂ ਲਾਉਂਦੇ। ਮਾੜੀ ਖੁਰਾਕ ਨਹੀਂ ਦਿੰਦੇ, ਮਾੜਾ ਲਿਬਾਸ ਨਹੀਂ ਪਹਿਨਣ ਦਿੰਦੇ। ਮਾੜੀਆਂ ਗੱਲਾਂ ਵੀ ਸੁਣਨ ਨਹੀਂ ਦਿੰਦੇ, ਤਾਂਕਿ ਜਿਸ ਬੱਚੇ ਨੇ ਜਨਮ ਲੈਣਾ ਹੁੰਦਾ ਹੈ ਉਸ ਤੇ ਭੈੜਾ ਅਸਰ ਨਾ ਪਵੇ। ਲੇਕਿਨ ਅਫਸੋਸ ਦੀ ਗੱਲ ਹੈ ਜਦੋਂ ਸੀਤਾ ਨੇ ਕਿਸੇ ਬੱਚੇ ਦੀ ਮਾਂ ਬਣਨਾ ਸੀ, ਬਜਾਇ ਇਸ ਗੱਲ ਦੇ ਕਿ ਉਸ ਨੂੰ ਸੰਭਾਲਿਆ ਜਾਂਦਾ, ਬਲਕਿ ਉਸ ਨੂੰ ਘਰੋਂ ਕੱਢ ਦਿੱਤਾ ਗਿਆ। ਉਹਨੇ ਆਪਣੇ ਬੱਚਿਆਂ ਲਵ ਤੇ ਕੁਸ਼ ਨੂੰ 'ਪੰਜਾਬ ਦੀ ਧਰਤੀ' ਤੇ ਜਨਮ ਦਿੱਤਾ। ਤੇ ਰਾਮ ਚੰਦਰ ਨੇ

ਇਕ ਘੋੜਾ ਛੱਡਿਆ ਸੀ ਕਿ ਹੈ ਕੋਈ ਮਾਈ ਕਾ ਲਾਲ ਜਿਹੜਾ ਘੋੜਾ ਫੜ ਕੇ ਲਿਆ ਸਕੇ। ਜਿਸ ਵੇਲੇ ਲਵ ਤੇ ਕੁਸ਼ ਨੂੰ ਪਤਾ ਲੱਗਾ ਕਿ ਕਿਸੇ ਨੇ ਘੋੜਾ ਛੱਡਿਆ ਹੈ ਤੇ ਉਹਨਾਂ ਨੇ ਘੋੜਾ ਫੜ ਲਿਆਂਦਾ। ਪੰਜਾਬੀ ਉਸਤਾਦ ਦੇ ਸਿਖਾਏ ਹੋਏ ਸ਼ਾਗਿਰਦਾਂ ਨੇ ਘੋੜਾ ਫੜ ਲਿਆਂਦਾ। ਬੰਨ੍ਹ ਲਿਆ ਕਿੱਲੇ ਨਾਲ ਤੇ ਕਹਿਣ ਲੱਗੇ, ਸਾਡੇ ਹੁੰਦਿਆਂ ਜੰਮਿਆ ਕੌਣ ਹੈ ਘੋੜਾ ਛੱਡਣ ਵਾਲਾ। ਫਿਰ ਸੀਤਾ ਨੇ ਸਮਝਾਇਆ ਕਿ ਪੁੱਤ ਛੱਡ ਦਿਉ, ਇਹ ਘੋੜਾ ਤੁਹਾਡੇ ਪਿਉ ਦਾ ਹੈ।

ਪੰਜਾਬ ਦੀ ਧਰਤੀ ਤੇ ਜਨਮ ਲੈਣ ਵਾਲਿਆਂ ਪੰਜਾਬੀਆ, ਤੈਨੂੰ ਬੜੀਆਂ ਗੱਲਾਂ ਦਾ ਮਾਣ ਹੈ। ਤੂੰ ਇਥੇ "ਮਹਾਰਾਣਾ ਪ੍ਰਤਾਪ" ਪੈਦਾ ਕੀਤਾ। ਤੂੰ "ਸ਼ਿਵਾਜੀ ਮਰਹੱਟਾ" ਪੈਦਾ ਕੀਤਾ। ਤੂੰ ਇਥੇ "ਬਾਬਾ ਬੰਦਾ ਸਿੰਘ ਬਹਾਦਰ" ਪੈਦਾ ਕੀਤਾ। ਬੜੇ-ਬੜੇ ਜਰਵਾਨੇ ਪੈਦਾ ਕੀਤੇ, ਬੜੇ-ਬੜੇ ਧਰਮਾਤਮਾ ਪੈਦਾ ਕੀਤੇ। ਲਵ ਤੇ ਕੁਸ਼ ਜਿਨ੍ਹਾਂ ਨੇ ਜੰਗਲਾਂ ਵਿਚ ਜਨਮ ਲਿਆ। ਉਹ ਫਿਰ ਰਾਜੇ ਬਣੇ। ਬਚਿੱਤਰ ਨਾਟਕ ਕਹਿੰਦਾ ਅਸਲ ਵਿਚ ਰਾਜ-ਪਾਟ ਫੱਬਿਆ ਈ ਉਹਨਾਂ ਨੂੰ ਹੈ। ਰਾਜ ਕਰਨਾ ਹੀ ਉਹਨਾਂ ਨੂੰ ਆਇਆ ਹੈ। ਪੰਜਾਬ ਦੇਸ਼ ਦੇ ਰਾਜੇ ਈਸ਼ਵਰ ਦੀਆਂ ਲੜਕੀਆਂ ਨਾਲ ਜਦੋਂ ਲਵ ਤੇ ਕੁਸ਼ ਨੇ ਵਿਆਹ ਕੀਤਾ ਤਾਂ ਉਹਨਾਂ ਨੇ ਪੰਜਾਬ ਦੀ ਧਰਤੀ ਤੇ ਦੋ ਸ਼ਹਿਰ ਵੀ ਵਸਾਏ। ਲਵ ਦੇ ਸ਼ਹਿਰ ਦਾ ਨਾਂ ਲਾਹੌਰ ਰੱਖਿਆ ਗਿਆ ਤੇ ਕੁਸ਼ ਦੇ ਸ਼ਹਿਰ ਦਾ ਨਾਂ ਕਸੂਰ ਰੱਖਿਆ ਗਿਆ। ਉਹ ਸ਼ਹਿਰ ਇੰਨੇ ਵੱਸੇ ਕਿ ਉਹਨਾਂ ਨੂੰ ਵੇਖ ਕੇ ਲੰਕਾਂ ਵੀ ਸ਼ਰਮਿੰਦੀ ਹੋਈ। ਤੇ ਇੰਦਰ ਦੀ ਪੁਰੀ ਵੀ ਸ਼ਰਮਿੰਦੀ ਹੋਈ। ਇਹਨਾਂ ਸ਼ਹਿਰਾਂ ਤੇ ਲਵ-ਕੁਸ਼ ਨੇ ਬੜਾ ਰਾਜ ਕੀਤਾ। ਪਰ ਆਖਿਰ ਵਿਚ ਮੌਤ ਦੀ ਯਾਰੀ ਨੇ ਉਹਨਾਂ ਨੂੰ ਵੀ ਆਪਣੇ ਵਿਚ ਫਸਾ ਲਿਆ। ਔਰ ਉਹ ਵੀ ਸੰਸਾਰ ਤੋਂ ਕੂਚ ਕਰ ਗਏ। ਲਵ ਤੇ ਕੁਸ਼ ਦੇ ਜਿਹੜੇ ਅੱਗੋਂ ਪੋਤਰੇ ਤੇ ਪੁੱਤ ਹੋਏ ਉਹ ਭਾਰਤਵਰਸ਼ ਤੇ ਬੜਾ ਰਾਜ ਕਰਦੇ ਰਹੇ। ਕਿਥੋਂ ਤੱਕ ਉਹਨਾਂ ਦੀ ਗਿਣਤੀ ਸੁਣਾਈ ਜਾਏ, ਕਿਉਂਕਿ ਉਹਨਾਂ ਦੇ ਨਾਮ ਦੀ ਗਿਣਤੀ ਹੋ ਨਹੀਂ ਸਕਦੀ। ਚੌਹਾਂ ਜੁਗਾਂ ਵਿਚ ਅਨੰਤ ਰਾਜੇ ਆਏ ਤੇ ਅਨੰਤ ਰਾਜ ਕਰਕੇ ਚਲੇ ਗਏ। ਕੌਣ ਉਹਨਾਂ ਦੇ ਨਾਮ ਗਿਣੇ।

ਐ ਵਾਹਿਗੁਰੂ! ਤੇਰੇ ਕੋਲੋਂ ਬੁੱਧੀ ਬੱਲ ਪਾ ਕੇ ਜਿੰਨੇ ਕੁ ਨਾਮ ਮੈਨੂੰ ਆਉਂਦੇ ਨੇ, ਉਹ ਮੈਂ ਥੋੜੇ ਕੁ ਗਿਣ ਕੇ ਦੱਸਣ ਲੱਗਾ ਹਾਂ।

*"ਕਾਲਕੇਤੁ ਅਰ ਕਾਲਰਾਇ ਭਨ॥*
*ਜਿਨ ਤੇ ਭਏ ਪੁੱਤ੍ਰ ਘਰ ਅਨਗਨ॥"*

ਕਾਲਕੇਤੁ ਤੇ ਕਾਲਰਾਇ ਰਾਮ ਚੰਦਰ ਦੀ ਕੁੱਲ ਵਿਚੋਂ, ਜਿਨ੍ਹਾਂ ਦੇ ਘਰ ਅਨੇਕਾਂ

ਪੁੱਤਰ ਹੋਏ। ਬੜਾ ਵੱਡਾ ਉਹਨਾਂ ਦਾ ਪਰਿਵਾਰ ਸੀ ਤੇ ਉਹਨਾਂ ਵਿਚੋਂ ਜਿਹੜਾ ਕਾਲਕੇਤੁ ਨਾਂ ਦਾ ਰਾਜਾ ਸੀ, ਬੜਾ ਬਲੀ ਸੀ, ਭਾਵ ਕਿ ਬੜਾ ਬਲਵਾਨ ਸੀ, ਬੜਾ ਤੀਰ-ਅੰਦਾਜ਼ ਸੀ।

*"ਕਾਲਰਾਇ ਜਿਨਿ ਨਗਰ ਨਿਕਾਰਾ।।"*

ਉਹ ਕਾਲਰਾਇ ਲਾਹੌਰੀਆਂ ਨਾਲ ਲੜ ਪਿਆ। ਔਰ ਕਾਲਕੇਤੁ ਦੀ ਫਤਿਹ ਹੋਈ। ਔਰ ਕਾਲਰਾਇ ਦੀ ਸੰਤਾਨ ਹਾਰ ਗਈ। ਇਸ ਕਰਕੇ ਉਹਨਾਂ ਨੂੰ ਲਾਹੌਰ ਛੱਡਣਾ ਪੈ ਗਿਆ। ਅਮਰਕੋਟ, ਝਾਂਸੀ ਦੇ ਇਰਦ-ਗਿਰਦ ਇਧਰ ਨੂੰ ਉਹ ਰਾਜਾ ਨੱਸ ਗਿਆ। ਔਰ ਅਮਰਕੋਟ ਦੇ ਰਾਜੇ ਨੇ ਜਦੋਂ ਸੁਣਿਆ ਨਾ ਕਿ ਕਾਲਰਾਇ ਦੌੜ ਕੇ ਆਇਆ ਹੈ, ਹਾਰ ਕੇ ਆਇਆ ਹੈ ਤੇ ਅਮਰਕੋਟ ਦੇ ਰਾਜੇ ਨੇ ਸੋਚਿਆ ਕਿ ਭਾਵੇਂ ਹਾਰ ਕੇ ਹੀ ਆਇਆ ਹੈ, ਫਿਰ ਵੀ ਇਸ ਦੀ ਤਾਕਤ ਮੇਰੇ ਨਾਲੋਂ ਜ਼ਿਆਦਾ ਹੈ। ਔਰ ਮੈਂ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਇਸ ਲਈ ਉਸ ਨੇ ਆਪਣੀ ਲੜਕੀ ਦਾ ਰਿਸ਼ਤਾ ਦੇ ਦਿੱਤਾ ਕਾਲਰਾਇ ਨੂੰ! ਔਰ ਕਾਲਰਾਇ ਨੇ ਸ਼ਾਦੀ ਕਰ ਲਈ ਅਮਰਕੋਟ ਦੀ ਲੜਕੀ ਨਾਲ। ਫਿਰ ਕਾਲਰਾਇ ਦੇ ਘਰ ਅਮਰਕੋਟ ਦੀ ਲੜਕੀ ਵਿਚੋਂ ਜਿਹੜਾ ਪੁੱਤਰ ਜੰਮਿਆ, ਉਸ ਦਾ ਨਾਂ ਰਖਿਆ 'ਸੋਢੀ ਰਾਇ'। ਉਸ ਦਿਨ ਤੋਂ ਸੋਢੀਆਂ ਦਾ ਵੰਸ਼ ਪ੍ਰਚੱਲਿਤ ਹੋਇਆ, ਪ੍ਰਗਟ ਹੋਇਆ। ਕਿਉਂਕਿ ਇਸ ਲੜਕੇ ਤੋਂ ਪਹਿਲਾਂ ਸੰਸਾਰ ਦੇ ਉਤੇ ਕੋਈ ਸੋਢੀ ਖਾਨਦਾਨ ਨਹੀਂ ਸੀ ਤੇ ਬਚਿੱਤਰ ਨਾਟਕ ਦੇ ਇਹ ਅਰਥ ਨੇ, ਹਜ਼ੂਰ ਦੀ ਕਲਮ ਚੋਂ ਲਿਖੇ ਹੋਏ ਕਿ :-

*"ਪਰਮ ਪਵਿੱਤਰ ਪੁਰਖ ਜੋ ਕੀਓ"*

ਭਾਵ ਇਹ ਸੋਢੀਆਂ ਦਾ ਵੰਸ ਪਵਿੱਤਰ ਪੁਰਖ "ਸਤਿਨਾਮ ਸ੍ਰੀ ਵਾਹਿਗੁਰੂ" ਨੇ ਆਪ ਪ੍ਰਚੱਲਿਤ ਕੀਤਾ ਹੈ। ਔਰ ਦਿਨੇ-ਰਾਤ ਸੋਢੀਆਂ ਦੇ ਧਨ ਦਾ ਵਾਧਾ ਹੁੰਦਾ ਗਿਆ। ਬੜੇ ਮਸ਼ਹੂਰ ਹੋ ਗਏ ਸੋਢੀ ਸੰਸਾਰ ਵਿਚ! ਲੇਕਿਨ ਖਾਨਦਾਨ ਵਿਚ ਫਿਰ ਲੜਾਈ ਝਗੜਾ ਆ ਗਿਆ। ਵਾਹਿਗੁਰੂ ਜਾਣੇ ਇਹ ਪਿੱਛਾ ਕਿਉਂ ਨਹੀਂ ਛੱਡਦਾ। ਔਰ ਸਿਆਣੇ ਤੋਂ ਸਿਆਣਾ ਵੀ ਉਸ ਲੜਾਈ ਨੂੰ ਮਿਟਾ ਨਾ ਸਕਿਆ। ਬੜੇ-ਬੜੇ ਸੂਰਮੇ ਵੀ ਆਪਣੇ ਹਥਿਆਰ ਲੈ ਕੇ ਮੈਦਾਨੇ-ਜੰਗ ਵਿਚ ਆ ਗਏ। ਔਰ ਹਰ ਇਕ ਜੰਗ ਦਾ ਕਾਰਨ ਤਿੰਨਾਂ ਵਿਚੋਂ ਕੋਈ ਨਾ ਕੋਈ ਚੀਜ਼ ਹੈ। ਜ਼ਰ, ਜ਼ੋਰੂ ਜਾਂ ਜ਼ਮੀਨ। ਕੌਰਵਾਂ ਪਾਂਡਵਾਂ ਦੇ ਜੰਗ ਵਿਚ ਇਸਤਰੀਆਂ ਨੂੰ ਦਖਲ ਹੈ। ਉਹ ਦ੍ਰੋਪਤੀ ਤੋਂ ਸ਼ੁਰੂ ਹੋਇਆ। ਰਾਮ-ਰਾਵਣ ਦੇ ਜੰਗ ਵਿਚ ਵੀ ਔਰਤ ਨੂੰ ਦਖਲ ਹੈ, ਉਹ ਸੀਤਾ ਤੋਂ ਸ਼ੁਰੂ ਹੋਇਆ। ਦਖਸ਼ ਪ੍ਰਜਾ ਤੇ ਸ਼ਿਵਜੀ ਦੇ ਜੰਗ ਵਿਚ ਪਾਰਵਤੀ ਨੂੰ ਦਖਲ ਹੈ ਤੇ ਉਹ

ਪਾਰਵਤੀ ਤੋਂ ਸ਼ੁਰੂ ਹੋਇਆ। ਲੇਕਿਨ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਸ਼ਾਹ ਤੂੰ ਜਿੰਨੇ ਵੀ ਜੰਗ ਕੀਤੇ ਨੇ ਉਹ ਨਾ ਜ਼ਰ ਵਾਸਤੇ ਹੈ, ਨਾ ਜ਼ੋਰੂ ਵਾਸਤੇ ਤੇ ਨਾ ਜ਼ਮੀਨ ਵਾਸਤੇ ਹੈ। ਇਹ ਸਾਰੇ ਜੰਗ ਤਾਂ ਪਰਉਪਕਾਰ ਵਾਸਤੇ ਕੀਤੇ ਨੇ, ਜ਼ੁਲਮ ਦੇ ਬਰਖਿਲਾਫ ਕੀਤੇ ਨੇ। ਲੇਕਿਨ ਸਾਹਿਬ ਕਹਿੰਦੇ ਇਹ ਜਿਹੜੀ ਲੜਾਈ ਹੋਈ ਹੈ ਨਾ ਇਹ ਮਾਇਆ ਵਾਸਤੇ ਹੀ ਹੋਈ ਲੱਗਦੀ ਹੈ। ਇਸ ਲਈ ਸਾਹਿਬ ਕਹਿੰਦੇ ਨੇ ਇਸ ਮਾਇਆ ਨੂੰ ਧੰਨ ਧੰਨ ਆਖੋ, ਜਿਸ ਦਾ ਸਾਰਾ ਹੀ ਜਗਤ ਗੁਲਾਮ ਹੈ। ਔਰ ਜਿਸ ਨੂੰ ਸਾਰੇ ਹੀ ਲੱਭਦੇ ਫਿਰਦੇ ਨੇ। ਤੇ ਜਿਸ ਕੋਲ ਪੈਸੇ ਵੀ ਚਾਰ ਹੋਣ, ਉਸ ਨੂੰ ਸਾਰਾ ਜਗਤ ਵੀ ਸਲਾਮ ਕਰਦਾ ਹੈ। ਇਹ ਮਾਇਆ ਦਾ ਪ੍ਰਤਾਪ ਹੈ।

ਤਪੱਸਿਆ ਦੇ ਅਸਥਾਨ ਬਾਰੇ ਸਿੱਖ ਇਤਿਹਾਸ ਨੇ ਇਹ ਬਿਆਨ ਕੀਤਾ ਹੈ ਕਿ ਹੇਮਕੁੰਟ ਤੋਂ ਦੱਖਣ ਦੇ ਪਾਸੇ ਵੱਲ ਇਕ ਤਲਾਬ ਹੈ ਲੋਹਪਾਲ ਜਾਂ ਲੋਕਪਾਲ। ਉਸ ਤਲਾਬ ਦਾ ਪਾਣੀ ਬੜਾ ਸੁੰਦਰ ਹੈ ਤੇ ਬੜਾ ਸਾਫ਼ ਹੈ। ਉਸ ਤਲਾਬ ਤੋਂ ਚੜ੍ਹਦੇ ਪਾਸੇ ਵੱਲ ਇਕ ਗਾਰ ਜਿਹੀ ਹੈ। ਉਸ ਗਾਰ ਤੋਂ ਅਗਰ ਅਗਾਂਹ ਜਾਈਏ ਤਾਂ ਇਕ ਬੜੀ ਲੰਬੀ ਸਿਰਾ ਜਿਹੀ ਆਉਂਦੀ ਹੈ। ਉਸ ਸਿਰਾ ਦੇ ਚਾਰ-ਚੁਫੇਰੇ ਚਾਰਦੀਵਾਰੀ ਬਣੀ ਹੋਈ ਹੈ। ਉਤੋਂ ਉਹ ਛੱਤੀ ਹੋਈ ਹੈ ਤੇ ਉਸ ਸਿਰਾ ਉਤੇ ਬੈਠ ਕੇ ਉਸ ਦੁਸ਼ਟ ਦਮਨ ਨੇ ਤਪੱਸਿਆ ਕੀਤੀ ਹੈ। ਉਸ ਦੀ ਤਪੱਸਿਆ ਬਾਰੇ ਜ਼ਿਕਰ ਆਉਂਦਾ ਹੈ ਕਿ ਇੰਦਰ ਰਾਜੇ ਨੂੰ ਸ਼ੰਕਾ ਜਿਹਾ ਹੋ ਗਿਆ ਕਿ ਜੇ ਇਸ ਦਾ ਤੱਪ ਇਸੇ ਤਰ੍ਹਾਂ ਹੀ ਜਾਰੀ ਰਿਹਾ ਤੇ ਕਿਤੇ ਇਹ ਮੇਰੀ ਇੰਦਰ ਪਦਵੀ ਨਾ ਖੋਹ ਲਏ। ਇਸ ਲਈ ਡਰ ਪੈ ਗਿਆ ਇੰਦਰ ਨੂੰ ਔਰ ਉਸ ਨੇ ਬਸੰਤ ਰੁੱਤ ਨੂੰ ਹੁਕਮ ਦਿੱਤਾ ਤੇ ਬਸੰਤ ਦੇ ਫੁੱਲ ਖਿੜ ਗਏ। ਫਿਰ ਉਸ ਨੇ ਕਾਮਦੇਵ ਨੂੰ ਹੁਕਮ ਦਿੱਤਾ ਤੇ ਕਾਮਦੇਵ ਉਪੱਛਰਾਂ ਨੂੰ ਨਾਲ ਲੈ ਕੇ ਬੜੇ-ਬੜੇ ਸੁੰਦਰ ਰੂਪ ਧਾਰਨ ਕਰਕੇ ਉਥੇ ਚਲੇ ਗਏ। ਉਥੇ ਜਾ ਕੇ ਢੋਲ ਵਜਾਏ ਤੇ ਨੱਚਦੇ ਰਹੇ। ਇਹ ਸਭ ਕੁਝ ਕਈ ਦਿਨ ਚਲਦਾ ਰਿਹਾ। ਫਿਰ ਕਈ ਦਿਨਾਂ ਦੇ ਬਾਅਦ ਦੁਸ਼ਟ ਦਮਨ ਨੇ ਨੇਤਰ ਖੋਲ੍ਹ ਕੇ ਆਖਿਆ, ਪਿਆਰਿਓ! ਜਾਉ, ਆਪਣੇ ਰਾਜੇ ਨੂੰ ਆਖੋ ਕਿ ਬੇਫਿਕਰ ਰਹੇ। ਇੰਦਰ ਨੂੰ ਆਖੋ ਚਿੰਤਾ ਨਾ ਕਰੇ, ਕਿਉਂਕਿ ਮੈਂ ਤਿੰਨਾਂ ਲੋਕਾਂ ਦੇ ਭੋਗ ਪਦਾਰਥ ਤਿਆਗ ਕੇ ਆਇਆ ਹਾਂ। ਮੈਨੂੰ ਨਾ ਇੰਦਰਪੁਰੀ ਦੀ ਲੋੜ, ਨਾ ਮੈਨੂੰ ਸ਼ਿਵਪੁਰੀ ਦੀ ਲੋੜ, ਨਾ ਹੀ ਮੈਨੂੰ ਬ੍ਰਹਮਪੁਰੀ ਦੀ ਲੋੜ ਹੈ। ਕਿਉਂਕਿ ਮੈਂ ਅਕਾਲ ਦਾ ਪੁਜਾਰੀ ਹਾਂ ਤੇ ਅਕਾਲ ਦਾ ਚਿੰਤਨ ਕਰ ਰਿਹਾ ਹਾਂ। ਉਸ ਦੇ ਨਾਲ ਮੇਰੀ ਸੁਰਤ ਜੁੜੀ ਹੋਈ ਹੈ, ਉਸ ਨਾਲ ਮੈਂ ਇੱਕ-ਮਿੱਕ ਹੋ ਗਿਆ ਹਾਂ। ਇਸ ਲਈ ਇੰਦਰ ਨੂੰ ਆਖੋ ਚਿੰਤਾ ਨਾ ਕਰੇ। ਤੇ ਕਾਮਦੇਵਤਾ ਹਾਰ ਕੇ, ਬਸੰਤ ਰੁੱਤ ਹਾਰ ਕੇ ਇਥੋਂ ਚਲੇ ਗਏ।

ਔਰ ਜਿਸ ਵੇਲੇ ਦੁਸ਼ਟ ਦਮਨ ਤਪੱਸਿਆ ਕਰਦਾ-ਕਰਦਾ ਆਪਣੇ ਇਸ਼ਟ ਨਾਲ ਇਕ ਰੂਪ ਹੋ ਗਿਆ ਤਾਂ ਬਚਿੱਤਰ ਨਾਟਕ ਇਹ ਗੱਲ ਕਹਿੰਦਾ ਹੈ :-

*"ਪੁਨਿ ਹਰਿ ਗੋਰਖ ਕੌ ਉਪਰਾਜਾ।।*
*ਸਿੱਖ ਕਰੇ ਤਿਨਹੂੰ ਬਡ ਰਾਜਾ।।"*

ਫਿਰ ਗੋਰਖ ਨੇ ਬੜੇ-ਬੜੇ ਰਾਜੇ-ਮਹਾਰਾਜੇ ਆਪਣੇ ਚੇਲੇ ਬਣਾ ਲਏ। ਗੋਰਖ ਨੇ ਆਪਣੇ ਚੇਲਿਆਂ ਦੀਆਂ ਕੰਨ ਪਾੜ ਕੇ ਮੁੰਦਰਾਂ ਪਵਾ ਦਿੱਤੀਆਂ। ਔਰ ਉਹਨਾਂ ਨੂੰ ਦੁਨੀਆਂ ਨਾਲੋਂ ਵੱਖਰਾ ਕਰ ਦਿੱਤਾ। ਤੇ ਸਾਹਿਬ ਕਹਿੰਦੇ ਨੇ :-

*ਮਹਾਦੀਨ ਤਬਿ ਪ੍ਰਭ ਉਪਰਾਜਾ।।*

ਫਿਰ ਹਜ਼ਰਤ ਮੁਹੰਮਦ ਸਾਹਿਬ ਨੂੰ ਪੈਦਾ ਕੀਤਾ ਰੱਬ ਨੇ।

*ਅਰਬ ਦੇਸ ਕੋ ਕੀਨੋ ਰਾਜਾ।।*

(ਬਚਿਤ੍ਰ ਨਾਟਕ)

ਭਾਵ ਕਿ ਉਸ ਨੂੰ ਅਰਬ ਮੁਲਕ ਦਾ ਰਾਜਾ ਬਣਾਇਆ। ਤੇ ਸਾਹਿਬ ਕਹਿੰਦੇ ਨੇ ਕਿ ਮੁਹੰਮਦ ਸਾਹਿਬ ਨੇ ਵੀ ਇਕ ਪੰਥ ਬਣਾ ਲਿਆ।



*"ਸਭ ਤੇ ਆਪਣਾ ਨਾਮ ਜਪਾਇਓ।।*
*ਸਤਿਨਾਮ ਕਾਹੂ ਨਾ ਦ੍ਰਿੜਾਇਓ।।*

ਤੇ ਸਾਰਿਆਂ ਨੂੰ ਹੁਕਮ ਦਿੱਤਾ ਜਿਹੜੇ-ਜਿਹੜੇ ਮੁਸਲਮਾਨ ਬਣ ਗਏ ਹੋ ਉਹ ਪੜ੍ਹੋ;

*"ਲਾ-ਇੱਲਾ-ਇੱਲ-ਇੱਲਾ,*
*ਮੁਹੰਮਦ ਰਸੂਲ ਅੱਲਾ।।"*

ਰਸੂਲ ਤੋਂ ਭਾਵ ਹੈ 'ਯਾਰ'। ਭਾਵ ਕਿ ਖੁਦਾ ਇਕ ਹੈ ਤੇ ਮੁਹੰਮਦ ਉਸ ਦਾ ਰਸੂਲ ਹੈ, ਮੁਹੰਮਦ ਉਸ ਦਾ ਯਾਰ ਹੈ। ਤੇ ਜਿਸ ਦੀ ਸਿਫਾਰਿਸ਼ ਮੁਹੰਮਦ ਕਰੇਗਾ, ਉਹ ਬਖਸ਼ਿਆ ਜਾਏਗਾ। ਔਰ ਜਿਸ ਦੀ ਸਿਫਾਰਿਸ਼ ਮੁਹੰਮਦ ਨਹੀਂ ਕਰੇਗਾ, ਉਹ ਬਖਸ਼ਿਆ ਨਹੀਂ ਜਾਏਗਾ।

*"ਗੁਰ ਜੈਸਾ ਨਾਹੀ ਕੋ ਦੇਵ।।*
*ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ।।"*

(ਪੰਨਾ ੧੧੪੨)

ਮਨੁੱਖ ਚਿਤਵਨੀਆਂ ਚਿਤਵਦਾ ਰਹਿੰਦਾ ਹੈ, ਸਕੀਮਾਂ ਬਣਾਉਂਦਾ ਰਹਿੰਦਾ ਹੈ ਤੇ

ਕਈ ਗੱਲਾਂ ਉਸਾਰਦਾ ਤੇ ਢਾਹੁੰਦਾ ਰਹਿੰਦਾ ਹੈ। ਲੇਕਿਨ ਉਹ ਸਾਰੀਆਂ ਦੀਆਂ ਸਾਰੀਆਂ ਮਨ ਦੇ ਵਿੱਚੇ ਹੀ ਰਹਿ ਜਾਂਦੀਆਂ ਨੇ।

ਇਸ ਦੀਆਂ ਬਾਕੀ ਗੱਲਾਂ ਵਿਚ ਕਿਸੇ-ਕਿਸੇ ਚੰਗੇ ਜੀਵ ਦੇ ਪ੍ਰੋਗਰਾਮ ਵਿਚ ਇਹ ਵੀ ਹੁੰਦੀ ਹੈ ਕਿ ਇੰਨੀ ਉਮਰ ਤੋਂ ਬਾਅਦ ਤੀਰਥ ਯਾਤਰਾ ਕਰ ਲਵਾਂਗੇ, ਇੰਨੀ ਉਮਰ ਤੋਂ ਬਾਅਦ ਸਿਮਰਨ ਕਰ ਲਵਾਂਗੇ, ਹਾਲਾਂ ਪ੍ਰੋਗਰਾਮ ਇਹ ਗਲਤ ਹੈ।

ਮਾਨ ਸਿੰਘ ਜੀ 'ਝੌਰ' ਕਹਿੰਦੇ ਮੈਂ ਇਕ ਸਿੱਖ ਨੂੰ ਆਖਿਆ ਕਿ ਤੂੰ ਨਿਤਨੇਮ ਕਰਿਆ ਕਰ ਤੇ ਉਸ ਨੇ ਮੈਨੂੰ ਉਸੇ ਵੇਲੇ ਜਵਾਬ ਦੇ ਦਿੱਤਾ ਕਿ ਜਦੋਂ ਅਸੀਂ ਤੁਹਾਡੇ ਵਰਗੇ ਬੁੱਢੇ ਹੋ ਜਾਵਾਂਗੇ, ਅਸੀਂ ਵੀ ਨਿਤਨੇਮ ਕਰ ਲਵਾਂਗੇ। ਤੇ ਮੈਂ ਉਸ ਨੂੰ ਕਿਹਾ ਕਿ ਸਵਾਸ ਦਾ ਤੇ ਪਤਾ ਨਹੀਂ ਕਿ ਕਦੋਂ ਆਉਣਾ ਹੈ ਤੇ ਕਦੋਂ ਨਹੀਂ। ਇਹ ਇਕ ਹੁੱਜਤ ਹੈ। ਗਰੀਬ-ਨਿਵਾਜ਼ ਕਹਿੰਦੇ ਨੇ ਸਭ ਗੱਲਾਂ ਵਿਚੇ ਦੀਆਂ ਵਿਚੇ ਹੀ ਰਹਿ ਜਾਂਦੀਆਂ ਨੇ।

*"ਚੋਟੀ ਕਾਲ ਗਾਹੀ"*

ਭਾਵ ਕਿ ਉਸ ਵੇਲੇ ਦਾ ਪਤਾ ਹੀ ਨਹੀਂ ਲੱਗਦਾ ਜਦੋਂ ਮੌਤ ਆ ਕੇ ਉਸ ਨੂੰ ਜੂੜੇ ਤੋਂ ਫੜ ਲੈਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ ਜਿਹੜੇ ਉੱਚੇ ਕਰਮ ਕਰਦਾ ਹੈ ਨਾ, ਜਿਹੜੇ ਚੰਗੇ ਕਰਮ ਕਰਦਾ ਹੈ ਨਾ, ਉਸ ਨੂੰ ਲੋਕੀ ਦੇਵਤਾ ਕਹਿੰਦੇ ਨੇ। ਔਰ ਜਿਹੜੇ ਭੈੜੇ, ਨਿਕੰਮੇ, ਮੰਦੇ ਕਰਮ ਕਰਦਾ ਹੈ ਨਾ, ਉਸ ਨੂੰ ਲੋਕੀਂ ਰਾਕਸ਼ਸ਼ ਕਹਿੰਦੇ ਨੇ। ਇਹ ਹੈ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸਰਲ ਵਿਆਖਿਆ, ਕਿ ਰਾਕਸ਼ਸ਼ ਕੌਣ ਹੈ ਤੇ ਦੇਵਤਾ ਕੌਣ ਹੈ?

ਮਾਨ ਸਿੰਘ ਜੀ 'ਝੌਰ' ਕਹਿੰਦੇ ਮੇਰੇ ਪਿੰਡ ਵਿਚ ਇਕ ਸਾਧ ਹੋਏ ਨੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦੇ, ਉਹਨਾਂ ਨੂੰ ਕਹਿੰਦੇ ਨੇ ਨਾਂਗਾ ਜੀ। ਤੇ ਤਿੰਨ ਵੇਰਾਂ ਮਹਾਰਾਜਾ ਰਣਜੀਤ ਸਿੰਘ ਜੀ ਉਸ ਨੂੰ ਮਿਲਣ ਲਈ ਆਏ, ਪਰ ਉਹ ਮਿਲਿਆ ਨਹੀਂ ਪਿੰਡ ਵਿਚ। ਤੀਜੀ ਵੇਰਾਂ ਸਾਡੇ ਪਿੰਡ ਦੇ ਚਾਰ-ਚੁਫੇਰੇ ਫੌਜਾਂ ਦਾ ਜਾਲ ਵਿਛਾਅ ਦਿੱਤਾ ਕਿ ਨਾਂਗਾ ਜਾਏਗਾ ਕਿਥੇ? ਪਰ ਨਾਂਗਾ ਉਸ ਨੂੰ ਫੇਰ ਨਹੀਂ ਮਿਲਿਆ। ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਉਹ ਮੱਥੇ ਨਹੀਂ ਸੀ ਲੱਗਣਾ ਚਾਹੁੰਦਾ। ਉਸ ਨਾਂਗੇ ਦੀ ਵਜ੍ਹਾ ਕਰਕੇ ਸਾਧਾਂ ਦਾ ਆਉਣ ਜਾਣ ਬਣਿਆ ਰਹਿੰਦਾ ਸੀ ਤੇ ਮੇਰੇ ਪਿੰਡ ਦਾ ਇਕ ਆਦਮੀ ਸੀ, ਜਿਹੜਾ ਸਾਧਾਂ ਨਾਲ ਛੇੜਖਾਨੀ ਕਰਦਾ ਰਹਿੰਦਾ ਸੀ। ਕਦੇ ਉਹਨਾਂ ਦੀ ਧੂਨੀ ਵਾਲੀ ਲੱਕੜੀ ਚੁੱਕ ਲੈਂਦਾ ਸੀ ਤੇ ਕਿਸੇ ਦਾ ਚਿਮਟਾ ਵਗਾਹ ਕੇ ਮਾਰਦਾ ਸੀ। ਔਰ ਇਸ ਆਦਮੀ ਤੋਂ ਸਾਧੂ ਬੜੇ ਤੰਗ ਜਿਹੇ ਹੋ ਗਏ ਸਨ। ਔਰ ਕਈ

ਤੇ ਉਸ ਤੋਂ ਸਤਾਏ ਹੋਏ ਉਸ ਪਿੰਡ ਤੋਂ ਚਲੇ ਹੀ ਜਾਂਦੇ ਸਨ। ਔਰ ਬੜੀਆਂ ਬਦ-ਦੁਆਵਾਂ ਦਿੰਦੇ ਸਨ। ਲੇਕਿਨ ਉਹ ਬੁੱਢਾ ਹੋ ਕੇ ਵੀ ਆਪਣੀਆਂ ਆਦਤਾਂ ਤੋਂ ਬਾਜ ਨਹੀਂ ਆਇਆ। ਕਰਮ ਇੰਨਾ ਆਦਮੀ ਦੇ ਲਾਗੇ ਰਹਿੰਦਾ ਹੈ ਕਿ ਉਹ ਅਜੇ ਤੱਕ ਬਾਜ ਨਹੀਂ ਆਇਆ। ਜਿਸ ਦੇ ਚੰਗੇ ਕਰਮ ਨੇ ਉਹ ਸਾਧ ਹੈ ਤੇ ਜਿਸ ਦੇ ਮਾੜੇ ਕਰਮ ਨੇ ਉਹ ਰਾਕਸ਼ਸ਼ ਹੈ। ਭਾਈ ਗੁਰਦਾਸ ਜੀ ਨੇ ਇਸ ਦੀ ਵਿਆਖਿਆ ਬੜੀ ਸੁੰਦਰ ਕੀਤੀ ਹੈ। ਉਹ ਕਹਿੰਦੇ ਨੇ ਕਿ ਅੰਨ ਭਾਵੇਂ ਕਿਸੇ ਤਰ੍ਹਾਂ ਦਾ ਵੀ ਹੋਵੇ, ਭਾਵੇਂ ਬਾਜਰਾ ਹੋਵੇ, ਭਾਵੇਂ ਕਪਾਹ ਹੋਵੇ, ਉਹ ਅੰਤ ਤੱਕ ਮਾਰ ਹੀ ਖਾਂਦੇ ਰਹਿੰਦੇ ਨੇ। ਮਾਰ ਖਾਣ ਦਾ ਨਤੀਜਾ ਇਹ ਹੋਇਆ ਹੈ ਕਿ ਉਹ ਸਾਰੇ ਜਗਤ ਦਾ ਆਧਾਰ ਹੈ। ਅੰਨ ਤੋਂ ਬਿਨਾਂ ਕੋਈ ਆਦਮੀ ਜਿਸਮਾਨੀ ਤੌਰ ਤੇ ਬਚ ਨਹੀਂ ਸਕਦਾ। ਇਹ ਵੱਖਰੀ ਗੱਲ ਹੈ ਕਿ ਅੰਨ ਦੀਆਂ ਸ਼ਕਲਾਂ ਬਦਲਦੀਆਂ ਜਾਣਗੀਆਂ। ਜਿਵੇਂ ਅਸੀਂ ਰੋਟੀ ਪਕਾ ਕੇ ਖਾਂਦੇ ਹਾਂ ਤਵੇ ਦੀ ਜਾਂ ਤੰਦੂਰ ਦੀ। ਜ਼ਰਾ ਕੁ ਕੋਲ ਆ ਜਾਈਏ ਤਾਂ ਅਫਗਾਨਿਸਤਾਨ ਵਿਚ ਨਾਨ ਖਾਂਦੇ ਨੇ। ਮੈਂ ਇਰਾਨ ਵਿਚ ਵੇਖਿਆ ਹੈ ਕਿ ਅੰਨ ਦਾ ਨਿਰਾਦਰ ਬੜਾ ਕਰਦੇ ਨੇ।

***"ਜੈਸੇ ਕੋ ਅਨਾਦ ਆਦ ਅੰਤ***
***ਪਰਯੰਤ ਹੰਤ।***
***ਸ਼ਕਲ ਸੰਸਾਰ ਕੋ ਆਧਾਰ ਭਇਓ***
***ਯਾਂਹੀ ਸੈ॥"***



ਇਕ ਦੂਜਾ ਪ੍ਰਮਾਣ ਦਿੰਦੇ ਨੇ :-

***"ਜੈਸੇ ਕੋ ਕਪਾਸ ਤਰਾਸ ਦੇਤ"***

ਕਪਾਹ ਨੂੰ ਪੁਰਾਣੇ ਜ਼ਮਾਨੇ ਵਿਚ ਮਾਈਆਂ ਮੰਜੇ ਤੇ ਸੁੱਕਣੇ ਪਾਉਂਦੀਆਂ ਸਨ। ਫਿਰ ਲੱਕੜੀ ਦੇ ਵੇਲਣੇ ਵਿਚ ਪਾ ਕੇ ਵੇਲ ਦਿੰਦੀਆਂ ਸਨ। ਫਿਰ ਇਸ ਤੋਂ ਕਿੰਨਾ ਕੁਝ ਬਣਿਆ। ਭਾਈ ਜੀ ਦੱਸਦੇ ਨੇ ਕਿ ਸਾਰੀ ਲੱਜਾ ਨੂੰ ਕੱਜਣ ਵਾਸਤੇ ਉਸ ਕਪਾਹ ਦੇ ਕੱਪੜੇ ਬਣ ਗਏ। ਪਹਿਨਣ ਦਾ ਢੰਗ ਆਪੋ-ਆਪਣਾ ਹੈ। ਇਕ ਤੀਸਰਾ ਪ੍ਰਮਾਣ ਦਿੰਦੇ ਨੇ ਕਿ ਵੇਖਣ ਵਿਚ ਇਹ ਗੱਲ ਆਈ ਹੈ ਕਿ ਪਾਣੀ ਜੈਸੇ ਆਪਣਾ ਆਪ ਖੋਹ ਕੇ, ਆਪਣਾ ਆਪ ਮਾਰ ਕੇ ਤੇ ਹਰ ਰੰਗ ਵਿਚ ਮਿਲ ਜਾਂਦਾ ਹੈ, ਹਰ ਰੰਗ ਦੀ ਸੰਗਤ ਕਰ ਲੈਂਦਾ ਹੈ। ਧੁੱਪ ਲੱਗੇ ਤਾਂ ਤੱਤਾ ਹੋ ਜਾਂਦਾ ਹੈ ਤੇ ਛਾਂਵੇਂ ਰੱਖੀਏ ਤਾਂ ਠੰਢਾ ਹੋ ਜਾਂਦਾ ਹੈ। ਪਾਣੀ ਨਾ ਵੈਸੇ ਠੰਢਾ ਹੈ ਤੇ ਨਾ ਗਰਮ ਹੈ। ਇਸ ਨੂੰ ਤਾਂ ਤੱਤਾ-ਠੰਢਾ ਕੀਤਾ ਜਾਂਦਾ ਹੈ। ਲੇਕਿਨ ਉਸ ਨੇ ਆਪਣਾ ਆਪ ਨਹੀਂ ਬਣਾਇਆ ਕਿ ਅਸੀਂ

ਪਾਣੀ ਹਾਂ ਤੇ ਹਮ ਕਿਸੀ ਕੀ ਸੰਗਤ ਨਹੀਂ ਕਬੂਲਤੇ। ਨਤੀਜਾ ਕੀ ਹੋਇਆ ਆਪਾ ਆਪ ਮਾਰਨ ਦਾ? ਹੋਇਆ ਇਹ ਕਿ ਉਸੇ ਪਾਣੀ ਤੋਂ ਪੰਛੀ, ਹਰਨ ਤੇ ਮਨੁੱਖ ਆਪਣੀ ਪਿਆਸ ਬੁਝਾਉਂਦੇ ਨੇ। ਫਿਰ ਉਹ ਪਾਣੀ ਸਾਰਿਆਂ ਦੀ ਪਿਆਸ ਬੁਝਾਉਣ ਵਾਸਤੇ ਸਮਰੱਥ ਹੋ ਗਿਆ। ਪਰ ਕਦੋਂ? ਜਦੋਂ ਉਸ ਨੇ ਆਪਣੇ ਅੰਦਰੋਂ ਹਉਮੈ ਗਵਾ ਦਿੱਤੀ। ਜਦੋਂ ਉਸ ਨੇ ਆਪਣੇ ਅੰਦਰੋਂ ਆਪਾ ਗਵਾ ਦਿੱਤਾ। ਤਿੰਨ ਪ੍ਰਮਾਣ ਦੇ ਕੇ ਭਾਈ ਸਾਹਿਬ ਕਹਿੰਦੇ ਨੇ ਜਿਹੜੇ ਗੁਰਮੁਖ ਪਿਆਰੇ ਮਹਾਂਪੁਰਸ਼ ਜਿਨ੍ਹਾਂ ਨੂੰ ਸੰਤ ਕਹਿੰਦੇ ਹੈ ਨਾ, ਉਹ ਵੀ ਦੁੱਖ ਝੱਲ ਕੇ, ਭੁੱਖ ਝੱਲ ਕੇ, ਸਾਧਨਾ ਸਾਧ ਕੇ, ਆਪਣਾ ਆਪ ਗਵਾ ਕੇ, ਤੇ ਫਿਰ ਉਹ ਸੰਤ ਬਣਦਾ ਹੈ। ਇਹ ਹੁਣ ਫੈਸਲਾ ਹੋ ਗਿਆ ਹੈ ਕਿ ਜਿਹੜਾ ਸਾਧ ਦੁੱਖ ਸਹਿੰਦਾ ਹੈ, ਜਿਹੜਾ ਸਾਧ ਭੁੱਖ ਸਹਿੰਦਾ ਹੈ, ਤੱਪ ਕਰਦਾ ਹੈ, ਸਿਮਰਨ ਕਰਦਾ ਹੈ, ਆਪਾ ਮਾਰਦਾ ਹੈ, ਉਹ ਫਿਰ ਸਾਰੇ ਜਗਤ ਦੇ ਤਾਰਨ ਦਾ ਕਾਰਨ ਬਣ ਜਾਂਦਾ ਹੈ। ਔਰ ਉਹ ਫਿਰ ਅਸਲੀ ਸੰਤ ਬਣ ਜਾਂਦਾ ਹੈ। ਸੰਤ ਅਸਲ ਵਿਚ ਉਦੋਂ ਹੀ ਸੰਤ ਬਣਦਾ ਹੈ, ਜਦੋਂ ਉਸ ਨੇ ਮਨ ਸਾਧ ਲਿਆ ਹੋਵੇ। ਇਹ ਫੈਸਲਾ ਹੈ ਕਿ ਇਹੋ ਜਿਹਾ ਜੋ ਸੰਤ ਹੈ, ਉਹ ਸੰਸਾਰ ਦਾ ਪਾਰਉਤਾਰਾ ਕਰਦਾ ਹੈ। ਇਹ ਹੈ ਸੰਤ ਦੀ ਪਰਿਭਾਸ਼ਾ। ਇਹ ਹੈ ਦੇਵਤੇ ਦੀ ਪਰਿਭਾਸ਼ਾ ਕਿ ਜਿਹੜਾ ਚੰਗੇ ਕਰਮ ਕਰੇ, ਜਿਹੜਾ ਨੇਕ ਕਰਮ ਕਰੇ, ਜਿਹੜਾ ਉੱਤਮ ਕਰਮ ਕਰੇ, ਉਸ ਨੂੰ 'ਸਾਧ' ਕਹਿੰਦੇ ਨੇ।



ਮਾਨ ਸਿੰਘ ਜੀ 'ਝੌਰ' ਕਹਿੰਦੇ, ਜਿਨ੍ਹਾਂ ਮਹਾਂਪੁਰਸ਼ਾਂ ਕੋਲੋਂ ਮੈਂ ਪੜ੍ਹਦਾ ਸਾਂ, ਉਹਨਾਂ ਦਾ ਮੋਟਾ ਜਿਹਾ ਬਚਨ ਵੀ ਬੜੀ ਗਹਿਰਾਈ ਰੱਖਦਾ ਸੀ ਤੇ ਬੜੇ ਪਿਆਰ ਵਿਚ ਆ ਕੇ ਉਹ ਕਈ ਵੇਰਾਂ ਕਹਿੰਦੇ ਸਨ, ਬੇਟਾ ..........,

*"ਜਬ ਤੁਮ ਆਏ ਜਗਤ ਮੇਂ,*
*ਜਗਤ ਹੰਸੇ ਤੁਮ ਰੋਏ॥"*

ਭਾਵ ਜਦੋਂ ਤੂੰ ਮਾਂ ਦੇ ਗਰਭ 'ਚੋਂ ਜਨਮ ਲਿਆ ਸੀ, ਬਿਨਸ ਜਾਣ ਵਾਲੀ ਦੁਨੀਆਂ ਵਿਚ ਜਦੋਂ ਤੂੰ ਮਹਿਮਾਣ ਬਣ ਕੇ ਆਇਆ ਸੀ, ਉਦੋਂ ਜੱਗ ਬੜਾ ਹੱਸਦਾ ਸੀ। ਮਾਂ ਨੂੰ ਬੜੀਆਂ ਵਧਾਈਆਂ ਮਿਲਦੀਆਂ ਸਨ। ਰਿਸ਼ਤੇਦਾਰ ਆ ਗਏ, ਬੜਾ ਕੁਝ ਹੋਇਆ, ਮਾਂ ਨੂੰ ਵੀ ਵਧਾਈਆਂ, ਭੰਗੜੇ ਵੀ ਪਏ। ਲੇਕਿਨ ਮਹਾਂਪੁਰਸ਼ ਕਹਿੰਦੇ, ਤੂੰ ਹੀ ਹੱਸਦਾ ਤੇ ਰੋਂਦਾ ਸੀ, ਹੱਸਦੇ ਤਾਂ ਸਿਰਫ ਲੋਕ ਹੀ ਸਨ। ਲੇਕਿਨ ਹੁਣ ਜੇਕਰ ਤੂੰ ਆ ਹੀ ਗਿਆ ਹੈਂ ਤਾਂ ਐਸੀ ਕਰਨੀ ਕਰ ਚਲੋ ਕਿ :-

*"ਤੁਮ ਹੰਸੋ, ਜਗਤ ਰੋਏ"*

ਭਾਵ ਕਿ ਐਸੀ ਕਰਨੀ ਕਰਕੇ ਦੁਨੀਆਂ ਵਿਚੋਂ ਜਾ ਕਿ ਤੇਰੇ ਚਲੇ ਜਾਣ ਤੋਂ

ਬਾਅਦ ਤੈਨੂੰ ਯਾਦ ਕਰਕੇ ਦੁਨੀਆਂ ਰੋਵੇ। ਕਈਆਂ ਮਹਾਂਪੁਰਸ਼ਾਂ ਨੂੰ ਅਗਰ ਦੁਨੀਆਂ ਯਾਦ ਕਰਦੀ ਹੈ ਤੇ ਰੋਂਦੀ ਹੈ। ਪਰ ਦੁਨੀਆਂ ਛੱਡਣ ਲੱਗਿਆਂ ਤੈਨੂੰ ਨਾ ਰੋਣਾ ਪਵੇ, ਤੂੰ ਹੱਸਦਾ-ਹੱਸਦਾ ਚਲਿਆ ਜਾਏਂ। ਕਈ ਵੇਰਾਂ ਇਹ ਕਲਪਨਾ ਬੇਪਰਵਾਹ ਆਦਮੀ ਦੀ ਵੀ ਮੁੱਕ ਜਾਂਦੀ ਹੈ।

ਗੁਰੂ ਕੇ ਸਿੱਖਾ! "ਸ੍ਰੀ ਗੁਰੂ ਗ੍ਰੰਥ ਸਾਹਿਬ" ਦੀ ਬਖਸ਼ੀ ਹੋਈ ਗੁਰਮਤਿ ਜਿਸ ਵੇਲੇ ਤੇਰੇ ਅੰਦਰ ਆ ਜਾਣੀ ਹੈ ਨਾ, ਉਦੋਂ ਤੇ ਤੇਰੀ ਆਤਮਾ ਇਥੋਂ ਤੱਕ ਪਹੁੰਚ ਜਾਣੀ ਹੈ ਕਿ ਜੰਮਣ ਦੀ ਖੁਸ਼ੀ ਕੋਈ ਨਹੀਂ ਤੇ ਮੋਏ ਹੋਏ ਦਾ ਦੁੱਖ ਕੋਈ ਨਹੀਂ। ਹੁਕਮ ਨਾਲ ਜੰਮਿਆ ਸੀ ਤੇ ਹੁਕਮ ਨਾਲ ਚਲਿਆ ਗਿਆ। ਜਿਹੜਾ ਹੁਕਮ ਨਾਲ ਜੰਮਿਆ ਤੇ ਉਸ ਦਿਨ ਤੂੰ ਜੰਮਣ ਵੇਲੇ ਕੜਾਹ ਕੀਤੇ ਤੇ ਉਸੇ ਹੁਕਮ ਨਾਲ ਹੀ ਉਹ ਮਰ ਗਿਆ। ਗੁਰਮਤੀਆ ਤਾਂ ਇਹ ਗੱਲ ਕਹਿੰਦੀ ਹੈ ਕਿ ਜੇ ਜੰਮਣ ਵੇਲੇ ਕੜਾਹ ਕੀਤਾ ਸੀ ਤਾਂ ਮਰਨ ਵੇਲੇ ਵੀ ਕਰ। ਸਾਹਿਬ ਸੱਚੇ ਪਾਤਸ਼ਾਹ ਨੇ ਤਾਂ ਪੂਰਨੇ ਪਾਏ ਸਨ ਕਿ ਕਿਸੇ ਦੇ ਜਾਣ ਪਿਛੋਂ ਸਿਆਪਾ ਨਾ ਕਰਿਆ ਕਰੋ ਕਿ ਹਾਏ-ਹਾਏ ........, ਅਮਰਦੇਵ ਮਰ ਗਿਆ, ਮਰ ਗਿਆ। ਮਹਾਰਾਜ ਕਹਿੰਦੇ ਨੇ :-

*"ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥"*



(ਪੰਨਾ ੯੨੩)

ਭਾਵ ਕਿ ਮੇਰੇ ਜਾਣ ਪਿਛੋਂ, ਮੇਰੇ ਦੁਨੀਆਂ ਛੱਡ ਜਾਣ ਪਿਛੋਂ ਅੰਮ੍ਰਿਤ ਬਾਣੀ ਦਾ ਅੰਮ੍ਰਿਤ ਕੀਰਤਨ ਕਰਿਓ। ਵਾਹਿਗੁਰੂ ਦੇ ਸੋਹਿਲੇ ਗਾਇਓ। ਕਿਉਂਕਿ ਇਹ ਸਭ ਖੇਡ ਹੁਕਮ ਵਿਚ ਹੈ। ਹੁਕਮ ਤੋਂ ਬਿਨਾਂ ਕੁਝ ਕਰਨਾ ਵੀ ਨਹੀਂ ਚਾਹੀਦਾ। ਜੇਕਰ ਕੁਝ ਕਰਨਾ ਹੈ ਤਾਂ ਨਾਮ ਜਪੋ, ਬਾਣੀ ਪੜ੍ਹੋ ਤੇ ਮਾਇਆ ਦੇ ਪ੍ਰਤਾਪ ਤੋਂ ਦੂਰ ਰਹਿਓ। ਕਿਉਂਕਿ ਮਾਇਆ ਤੇ ਹੋਰ ਪਦਾਰਥ ਸਭ ਕੁਝ ਲੋਕ ਵਿਚ ਹੀ ਰਹਿ ਜਾਣੇ ਨੇ। ਪਰਲੋਕ ਵਿਚ ਅਗਰ ਕੁਝ ਨਾਲ ਜਾਣਾ ਹੈ ਤਾਂ ਉਹ ਹੈ ਕੇਵਲ "ਸਤਿਨਾਮ-ਵਾਹਿਗੁਰੂ" ਦਾ ਜਾਪ!



# ਆਦਮੀ ਨੂੰ ਸੌਣ ਦੀ ਆਦਤ ਕਿਉਂ ਪਈ ?

*"ਤੁਧੁ ਆਗੈ ਅਰਦਾਸਿ ਹਮਾਰੀ*
*ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ*
*ਕੋਈ ਨਾਉ ਨ ਜਾਣੈ ਮੇਰਾ॥"*

(ਪੰਨਾ ੩੮੩)

ਗੁਰੂ ਕੇ ਖਾਸ ਰੂਪ ਖਾਲਸਾ ਸਾਹਿਬ, ਗੁਰਮੁਖ ਮਾਈ-ਭਾਈ! ਬਿਰਧ, ਬਾਲਕ ਜੋ-ਜੋ ਸਾਹਿਬਾਂ ਦੇ ਪਾਵਨ ਦਰਬਾਰ ਵਿਚ ਹਾਜ਼ਰ ਹੋਏ ਹੋ। ਉਹ ਸਾਰੇ ਦੇ ਸਾਰੇ ਆਪਣਾ ਮਨ ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦੇ ਬਚਨਾਂ ਨਾਲ ਜੋੜੋ! ਸਾਹਿਬ ਘੋਰ ਕਲਯੁਗ ਦੇ ਅੰਦਰ ਜਦੋਂ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਅਤਿਅੰਤ ਜ਼ੋਰ ਹੈ। ਨਾਸਤਿਕਤਾ ਚਾਰ-ਚੁਫੇਰੇ ਫੈਲਦੀ ਜਾ ਰਹੀ ਹੈ। ਮਨ ਨੂੰ ਚੰਚਲ ਕਰਨ ਵਾਲੇ ਹਜ਼ਾਰਾਂ ਸਮਾਨ ਨਵੇਂ ਤੋਂ ਨਵੇਂ ਪੈਦਾ ਹੋ ਗਏ ਹਨ। ਐਸੇ ਔਖੇ ਔਰ ਕਰੜੇ ਸਮੇਂ ਨਿਰੰਕਾਰ ਦੀ ਹਸਤੀ ਨੂੰ ਮੰਨਣ ਵਾਲਿਆਂ ਲਈ ਇਸ ਬਾਣੀ ਤੋਂ ਬਿਨਾਂ ਹੋਰ ਕੋਈ ਓਟ ਨਹੀਂ ਤੇ ਬਾਣੀ ਨੇ ਆਦਿ ਤੋਂ ਲੈ ਕੇ ਅੰਤ ਤੱਕ ਕੇਵਲ ਇਕ ਨਾਮ ਦੀ ਚਰਚਾ ਕੀਤੀ ਹੈ। ਸਤਿਗੁਰ ਸੱਚੇ ਪਾਤਸ਼ਾਹ ਸਾਨੂੰ ਬਾਰ-ਬਾਰ ਉਪਦੇਸ਼ ਕਰਦੇ ਹਨ ਕਿ ਜੇ ਤੂੰ ਪਾਣੀਏ ਦਾ ਤਾਰੂ ਬਣਨਾ ਚਾਹੁੰਦਾ ਹੈਂ ਭਾਵ ਜੇ ਤੂੰ ਪਾਣੀ ਨੂੰ ਆਬੂਰ ਕਰਨਾ, ਪਾਣੀਓਂ ਪਾਰ ਲੰਘ ਜਾਣਾ, ਐਸਾ ਅਗਰ ਤੂੰ ਸਿੱਖਣਾ ਚਾਹੁੰਦਾ ਹੈਂ ਤਾਂ :-

*"ਤਾਹੂ ਪੁਛੁ"*

ਤਾਹੂ ਤੋਂ ਭਾਵ ਤਿੰਨਾਂ ਨੂੰ, ਭਾਵ ਉਹਨਾਂ ਨੂੰ ਪੁੱਛ। ਉਹ ਕੌਣ ਨੇ ਮਹਾਰਾਜ? ਭਾਵ ਕਿ ਕਿਨ੍ਹਾਂ ਨੂੰ ਪੁਛੀਏ? ਤਾਂ ਸਾਹਿਬ ਕਹਿੰਦੇ ਨੇ :-

*ਤਿੜੰਨ੍ ਕਲ॥*

'ਤਿੜੰਨ੍' ਤੋਂ ਭਾਵ ਹੈ ਤਰਨਾ ਤੇ ਕਲ ਤੋਂ ਭਾਵ ਹੈ ਕਲਾ, ਜੁਗਤੀ, ਜਾਚ।

ਜ਼ਿੰਦਗੀ ਇਕ ਸਲੀਕਾ ਹੈ। ਬੇਸਲੀਕਾ ਉਗੜੀ-ਦੁਗੜੀ ਜ਼ਿੰਦਗੀ, ਜ਼ਿੰਦਗੀ ਨਹੀਂ ਅਖਵਾਉਂਦੀ।

"ਜੇ ਤੂੰ ਤਾਰੂ ਪਾਣਿ
ਤਾਹੂ ਪੁਛੁ ਤਿੜੰਨ੍ ਕਲ॥"

(ਪੰਨਾ ੧੪੧੦)

ਭਾਵ ਕਿ ਉਹਨਾਂ ਲੋਕਾਂ ਕੋਲੋਂ ਪੁੱਛ, ਜਿਨ੍ਹਾਂ ਨੂੰ ਤਰਨ ਦੀ ਵਿਦਿਆ ਆਉਂਦੀ ਹੈ। ਜਿਹੜੇ ਕਿ ਤਰਨ ਦੀ ਜੁਗਤੀ ਜਾਣਦੇ ਨੇ। ਚੌਦਾਂ ਵਿਦਿਆ ਲਿਖੀਆਂ ਨੇ ਸਿਆਣੇ ਦਾਨਿਆਂ ਨੇ। ਉਹਨਾਂ ਚੌਦਾਂ ਵਿਦਿਆ ਵਿਚੋਂ ਤਰਨਾ ਵੀ ਇਕ ਵਿਦਿਆ ਹੈ। ਜਿਹੜੇ ਤਰਨਾ ਜਾਣਦੇ ਨੇ ਨਾ ਉਹ ਖੱਰੇ ਸਿਆਣੇ ਨੇ। ਤਰਨ ਦੇ ਲਿਹਾਜ਼ ਨਾਲ ਉਹਨਾਂ ਨੂੰ ਬੜਾ ਕੁੱਝ ਆਉਂਦਾ ਹੈ।

ਹਜ਼ੂਰ ਕਹਿੰਦੇ ਨੇ ਮੈਂ ਵੀ ਇਹ ਸੰਸਾਰ ਸਮੁੰਦਰ ਦੀਆਂ ਲਹਿਰਾਂ, ਸੰਸਾਰ ਸਮੁੰਦਰ ਦੇ ਕੱਪਰਾਂ, ਸੰਸਾਰ ਸਮੁੰਦਰ ਦੀਆਂ ਘੁੰਮਣ-ਘੇਰੀਆਂ ਵਿਚੋਂ ਉਹਨਾਂ ਸਿਆਣਿਆਂ, ਦਾਨਿਆਂ ਦੀ ਜੁਗਤੀ ਉਤੇ ਹੀ ਲੱਗ ਕੇ ਪਾਰ ਹੋ ਸਕਦਾ ਹਾਂ। ਗਰੀਬ-ਨਿਵਾਜ਼ ਸਾਹਿਬ ਸੱਚੇ ਪਾਤਸ਼ਾਹ ਕਹਿ ਰਹੇ ਨੇ, ਕਿ ਵਿਕਾਰਾਂ ਦੀਆਂ ਝੜੀਆਂ ਲੱਗ ਗਈਆਂ ਹੋਈਆਂ ਨੇ। ਔਰ ਐਸੀਆਂ ਜ਼ੋਰਦਾਰ ਝੜੀਆਂ ਲੱਗੀਆਂ ਹੋਈਆਂ ਨੇ ਵਿਕਾਰਾਂ ਦੀਆਂ— ਕਿ ਉਹਨਾਂ ਵਿਚੋਂ ਕੱਪੜਾ ਸੁੱਕਾ ਰੱਖਣਾ ਬੜਾ ਮੁਸ਼ਕਿਲ ਹੋ ਗਿਆ ਹੈ। ਕੋਈ ਕਿਤੇ ਵਿਰਲਾ ਹੀ ਘਰ ਹੋਵੇਗਾ ਨਾ ਜਿਸ ਘਰ ਵਿਚ ਕੋਈ ਸਵੇਰੇ ਉੱਠ ਕੇ ਇਸ਼ਨਾਨ ਪਾਨ ਕਰਕੇ ਜਪੁਜੀ ਪੜ੍ਹ ਕੇ ਤੇ ਆਸਾ ਦੀ ਵਾਰ ਪੜ੍ਹਦਾ ਹੋਵੇਗਾ। ਕਿਤੇ ਹੀ ਹੋਣਾ ਹੈ ਨਾ ਕੋਈ ਵਿਰਲਾ ਘਰ। ਜਿਸ ਪੰਜਾਬ ਵਿਚੋਂ "ਸਿੱਖੀ" ਨੇ ਜਨਮ ਲਿਆ ਹੈ, ਜਿਸ ਪੰਜਾਬ ਦੀ ਧਰਤੀ ਦਾ ਚੱਪਾ-ਚੱਪਾ ਸਤਿਗੁਰਾਂ ਨੇ ਆਪਣੇ ਚਰਨ ਪਾ ਕੇ ਨਿਹਾਲ ਕੀਤਾ ਹੈ, ਉਥੇ ਸਿੱਖੀ ਦੀ ਹਾਲਤ ਬੜੀ ਡਾਵਾਂ-ਡੋਲ ਹੈ। ਅਣਮਤੀਆਂ ਦਾ ਜ਼ੋਰ ਹੈ, ਪੰਥਕ ਦਰਦ ਰੱਖਣ ਵਾਲੇ ਬੰਦੇ ਘੱਟ ਰਹਿ ਗਏ ਨੇ। ਪ੍ਰਚਾਰ ਸਾਡਾ ਨਿਸ਼ਾਨਾ ਨਹੀਂ ਰਿਹਾ, ਕਿਉਂਕਿ ਨਿਸ਼ਾਨਾ ਸਾਡਾ ਕੁਝ ਹੋਰ ਬਣ ਗਿਆ ਹੈ। ਇਸ ਕਰਕੇ ਵਿਕਾਰਾਂ ਦੀਆਂ ਝੜੀਆਂ ਨੇ।

ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ, ਮੈਂ ਜਦੋਂ ਕਈ ਵੇਰਾਂ ਵੱਡਿਆਂ-ਵੱਡਿਆਂ ਸ਼ਹਿਰਾਂ ਵਿਚ ਜਾਂਦਾ ਹਾਂ ਤੇ ਮੇਰੇ ਵਰਗੇ ਜਿਹੜੇ ਬਹੁਤੀ ਚਿੱਟੀ ਦਾਹੜੀ ਦੇ ਮਾਲਿਕ ਨੇ ਉਹ ਬਾਂਹ ਕੱਢ ਕੇ ਪੱਤਾ ਮਾਰਦੇ ਨੇ। ਹੋਰ ਕੋਈ ਉਹਨਾਂ ਨੂੰ ਸਾਰਾ ਦਿਨ ਕੰਮ ਨਹੀਂ। ਕੋਈ ਸ਼ਤਰੰਜ ਖੇਡੀ ਜਾਂਦਾ ਹੈ, ਕੋਈ ਬਾਰ੍ਹਾਂ-ਟਾਣੀ ਖੇਡੀ ਜਾਂਦਾ ਹੈ। ਦਿਨ ਬਰਬਾਦ ਕਰ ਲੈਂਦੇ ਨੇ ਖੋਟਿਆ ਕੰਮਾਂ ਵਿਚ। ਲੇਕਿਨ ਕੋਈ ਅਗਰ ਇਹ ਆਖੇ ਕਿ 13 ਮਿੰਟ ਦਾ ਪਾਠ ਹੈ ਸ੍ਰੀ ਜਪੁਜੀ ਸਾਹਿਬ ਦਾ, ਪੜ੍ਹ ਲਿਆ ਕਰ, ਤੇਰਾ ਭਲਾ ਹੋਵੇਗਾ। ਲੇਕਿਨ ਇਸ ਪਾਸੇ ਉਹਨਾਂ ਦੀ ਰੁਚੀ ਨਹੀਂ ਜਾਏਗੀ, ਇਸ ਪਾਸੇ ਉਹਨਾਂ ਦੀ ਡਵੱਜੋ ਹੀ

ਨਹੀਂ ਜਾਏਗੀ। ਬੁਰਿਆਂ ਕੰਮਾਂ ਵਾਸਤੇ ਅਸੀਂ ਸਾਰੀ-ਸਾਰੀ ਰਾਤ ਜਾਗਦੇ ਰਹਿੰਦੇ ਹਾਂ। ਸਾਹਿਬ ਕਹਿੰਦੇ ਨੇ ਵਿਕਾਰਾਂ ਦੀਆਂ ਝੜੀਆਂ ਲੱਗ ਗਈਆਂ ਨੇ।

**"ਝਖੜ"**

ਵਿਕਾਰਾਂ ਦੇ ਚਾਰ-ਚੁਫੇਰੇ ਝੱਖੜ ਝੁੱਲ ਪਏ ਨੇ। ਤੁਸੀਂ ਗੌਰ ਫੁਰਮਾਉ ਇਸ ਤੋਂ ਜ਼ਿਆਦਾ ਸਾਡੀ ਸਭਿਅਤਾ ਹੋਰ ਕੀ ਖੂਹ ਵਿਚ ਪੈਣੀ ਹੈ ਕਿ ਪੰਜਾਬ ਦੀ ਧਰਤੀ ਹੋਵੇ, ਤੇ ਮਾਂ-ਬਾਪ ਲਾਗੇ ਬੈਠੇ ਹੋਣ, ਔਰ ਪ੍ਰਾਹੁਣੇ ਸੱਦੇ ਹੋਣ ਕਿ ਆਉ ਸਾਡੇ ਘਰ ਰੋਟੀ ਖਾਉ ਤੇ ਉਥੇ ਕੁੜੀ ਮਾਂ-ਬਾਪ ਦੇ ਹੁੰਦਿਆਂ ਹੋਇਆਂ ਉੱਠ ਕੇ ਨੱਚਣ ਲੱਗ ਪਏ ਤੇ ਮਾਂ-ਬਾਪ ਤਾੜੀਆਂ ਮਾਰਨ, ਬੜੀਆਂ ਤਾਰੀਫਾਂ ਕਰਨ ਕਿ ਅੱਜ ਸੁਰਿੰਦਰ ਕੌਰ ਨੇ ਬੜਾ ਆਹਲਾ ਡਾਂਸ ਕੀਤਾ ਹੈ। ਰੋਟੀ ਖਾਣ ਦਾ ਸੁਆਦ ਆ ਗਿਆ ਹੈ। ਇਸ ਤੋਂ ਹੋਰ ਝੱਖੜ ਕੀ ਝੁੱਲਣੇ ਨੇ। ਵਿਕਾਰਾਂ ਦੇ ਹੜ੍ਹ ਆ ਗਏ ਨੇ, ਤੇ ਹੜ੍ਹ ਦੀਆਂ ਲਹਿਰਾਂ ਕੋਲੋਂ ਬਚਣਾ, ਇਹ ਕੋਈ ਸੌਖੀ ਗੱਲ ਨਹੀਂ। ਜ਼ਿੰਦਗੀ ਕਿਵੇਂ ਬਚੇ, ਜ਼ਿੰਦਗੀ ਦਾ ਬੇੜਾ ਕਿਸ ਤਰ੍ਹਾਂ ਪਾਰ ਲੰਘੇ? ਮਾਨਸਿਕ ਅਵਸਥਾ ਕਿਵੇਂ ਉਚੇਰੀ ਹੋਵੇ? ਆਤਮਾ ਦਾ ਪ੍ਰਮਾਤਮਾ ਨਾਲ ਕਿਸ ਤਰ੍ਹਾਂ ਮੇਲ ਹੋਵੇ, ਇਸ ਦੇ ਕੀ ਉਪਾਅ ਕੀਤੇ ਜਾਣ! ਤਾਂ ਸਾਹਿਬ ਅਗਲੀ ਤੁੱਕ ਵਿਚ ਉਪਾਅ ਦੱਸਦੇ ਨੇ :-



**"ਸਤਿਗੁਰ ਸਿਉ ਆਲਾਇ"**

ਭਾਵ ਕਿ ਸਤਿਗੁਰ ਅੱਗੇ ਮਿੰਨਤ ਕਰ, ਸਤਿਗੁਰ ਅੱਗੇ ਤਰਲਾ ਲੈ, ਸਤਿਗੁਰ ਅੱਗੇ ਬੇਨਤੀ ਕਰ। ਔਰ ਜੇ ਤੂੰ ਸਤਿਗੁਰਾਂ ਵਾਲਾ ਬਣ ਜਾਏਂਗਾ, ਸਤਿਗੁਰਾਂ ਦੇ ਚਰਨਾਂ ਨਾਲ ਜੁੜ ਜਾਏਂਗਾ ਤਾਂ ਫਿਰ :-

**ਬੇੜੇ ਡੁਬਣਿ ਨਾਹਿ ਭਉ॥੪॥**

(ਪੰਨਾ ੧੪੧੦)

ਅਰਥਾਤ ਫਿਰ ਜ਼ਿੰਦਗੀ ਦੇ ਬੇੜੇ ਡੁੱਬਣ ਦਾ ਕੋਈ ਡਰ ਹੀ ਨਹੀਂ ਰਹੇਗਾ। ਕੋਈ ਚਿੰਤਾ ਹੀ ਨਹੀਂ ਰਹੇਗੀ, ਤੈਨੂੰ ਕੋਈ ਗਮ ਹੀ ਨਹੀਂ ਰਹੇਗਾ। ਕਿਉਂਕਿ ਸਤਿਗੁਰੂ ਰਖਵਾਲਾ ਹੋਵੇਗਾ, ਔਰ ਉਹ ਤੇਰੀ ਜ਼ਿੰਦਗੀ ਦੀ ਨਈਆ ਪਾਰਲੇ ਕਿਨਾਰੇ ਲਾ ਦੇਵੇਗਾ।

**"ਪ੍ਰਥਮੇ ਗਰਭ ਮਾਤਾ ਕੈ ਵਾਸਾ"**

(ਪੰਨਾ ੪੯੭)

ਇਸ ਵਿਚ ਮਨੁੱਖੀ ਸਰੀਰ ਦਾ ਆਦਿ ਤੋਂ ਲੈ ਕੇ ਅੰਤ ਤੱਕ ਜ਼ਿਕਰ ਹੈ। ਭਾਵ ਕਿ ਮਨੁੱਖ ਦਾ ਸਭ ਤੋਂ ਪਹਿਲਾਂ ਮਾਂ ਦੇ ਗਰਭ ਵਿਚ ਵਾਸ ਹੁੰਦਾ ਹੈ। ਸਾਹਿਬ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਮਹਾਰਾਜ ਕਹਿੰਦੇ ਨੇ :-

*"ਰਚੰਤਿ ਜੀਅ ਰਚਨਾ*
*ਮਾਤ ਗਰਭ ਅਸਥਾਪਨੰ॥*
*ਸਾਸਿ ਸਾਸਿ ਸਿਮਰੰਤਿ ਨਾਨਕ*
*ਮਹਾ ਅਗਨਿ ਨ ਬਿਨਾਸਨੰ॥"*

(ਪੰਨਾ ੭੦੬)

ਕਹਿੰਦੇ ਨੇ ਕਿ ਉਸ ਮਾਤਾ ਦੇ ਗਰਭ ਵਿਚ ਇਕ ਮਹਾਂ ਅਗਨੀ ਹੈ, ਜਿਥੇ ਸੈਂਕੜਿਆਂ ਮਣਾਂ ਦਾ ਅਨਾਜ ਭਸਮ ਹੋ ਜਾਂਦਾ ਹੈ। ਜੇ ਅਸੀਂ ਹਿਸਾਬ-ਕਿਤਾਬ ਲਾਈਏ ਨਾ ਆਪਣੀ ਰੋਟੀ ਦਾ ਤੇ ਐਵੇਂ ਅਸੀਂ ਕਦਰ ਨਹੀਂ ਨਾ ਕਰਦੇ ਤੇ ਖਾਈ ਜਾਨੇ ਹਾਂ। ਚੌਲ, ਦਾਲ, ਰੋਟੀ, ਪਾਣੀ ਤੇ ਨਾਲ ਕੋਈ ਸਬਜ਼ੀ। ਅਗਰ ਇਹ ਸਾਰੀਆਂ ਇਕੱਠੀਆਂ ਕਰ ਲਈਆਂ ਜਾਣ ਤੇ ਅੱਧਾ ਕਿਲੋ ਤੋਂ ਘੱਟ ਤੇ ਵਜ਼ਨ ਨਹੀਂ ਬਣਦਾ। ਜਿਹੜੀ ਅੱਗ ਪੇਟ ਦੇ ਅੰਦਰ ਸੇਰ ਭਰ ਅੰਨ ਨੂੰ ਸਾੜ ਕੇ ਭਸਮ ਕਰ ਦਿੰਦੀ ਹੈ। ਉਸ ਕਾਰੀਗਰ ਦੀ ਕਾਰਾਗਰੀ ਵੇਖੋ। ਕਹਿਣ ਨੂੰ ਤੇ ਅਸੀਂ ਕਹਿ ਹੀ ਦਿੰਦੇ ਹਾਂ ਨਾ ਕਿ ਰੱਬ ਕੋਈ ਨਹੀਂ, ਪਰ ਉਸ ਦੀ ਕਾਰੀਗਰੀ ਵੇਖੋ ਕਿ ਉਹ ਅੱਗ ਸਤਿਕਾਰਯੋਗ ਮਾਤਾ ਦੇ ਗਰਭ ਵਿਚ ਬੱਚੇ ਨੂੰ ਨਹੀਂ ਦੁੱਖ ਦਿੰਦੀ। ਐਸਾ ਕੋਈ ਮਾਲਿਕ ਨੇ ਇੰਤਜ਼ਾਮ ਕੀਤਾ ਹੋਇਆ ਹੈ ਕਿ ਉਸ ਅੱਗ ਤੋਂ ਬੱਚੇ ਨੂੰ ਮਾਫੂਜ਼ ਰਖਿਆ ਜਾਂਦਾ ਹੈ।



*"ਪ੍ਰਥਮੇ ਗਰਭ ਮਾਤਾ ਕੈ ਵਾਸਾ*
*ਊਹਾ ਛੋਡਿ ਧਰਨਿ ਮਹਿ ਆਇਆ॥"*

(ਪੰਨਾ ੪੯੭)

ਮਾਂ ਦੇ ਗਰਭ ਦਾ ਕੋਰਸ ਪੂਰਾ ਹੋ ਗਿਆ। ਛੱਡ ਕੇ ਉਹ ਅਸਥਾਨ ਆਪਣਾ ਪਹਿਲਾ ਧਰਤੀ ਉਤੇ ਆ ਗਿਆ।

ਅਕਬਰ ਦੇ ਵੇਲੇ ਇਕ ਬੜਾ ਸਿਆਣਾ, ਦਾਨਾ ਵਿਦਵਾਨ ਹੋਇਆ ਹੈ। ਅਕਬਰ ਦੇ ਨੌਂ ਰੁਕਨਾਂ ਵਿਚੋਂ ਉਹ ਰੁਕਨ ਸੀ। ਉਹਦਾ ਤਖੱਲਸ ਸੀ 'ਬ੍ਰਹਮ'। ਬਹੁਤ ਘੱਟ ਲੋਕਾਂ ਨੂੰ ਪਤਾ ਹੋਵੇਗਾ ਕਿ ਬ੍ਰਹਮ ਕੌਣ ਸੀ? ਉਸ ਦੀ ਲਿਖੀ ਹੋਈ ਕੋਈ ਪੁਸਤਕ ਨਹੀਂ ਮਿਲਦੀ। ਕਿਤੇ ਨਾ ਕਿਤੇ ਉਸ ਦੀ ਰਚਨਾ ਦਾ, ਕੋਈ ਨਾ ਕੋਈ ਅੰਸ਼ ਕਿਸੇ ਕਿਤਾਬ ਵਿਚੋਂ ਮਿਲਦਾ ਹੈ। ਮੈਂ ਉਸ ਦਾ ਇਕ ਬਚਨ ਪੜ੍ਹਿਆ ਕਿ ਆਦਮੀ ਨੂੰ ਸੌਣ ਦੀ ਆਦਤ ਕਿਉਂ ਪਈ? ਹਿਸਾਬ ਅਸੀਂ ਲਾਈਏ ਨਾ ਅਗਰ, ਤੇ ਆਦਮੀ ਘੱਟ-ਘੱਟ ਅੱਧੀ ਜ਼ਿੰਦਗੀ ਸੌਂ ਕੇ ਗੁਜ਼ਾਰਦਾ ਹੈ। ਇਸ ਨੂੰ ਸੌਣ ਦੀ ਆਦਤ ਕਿਉਂ ਪਈ? ਨੀਂਦ ਨਾਲ ਇਹ ਇੰਨਾ ਪਿਆਰ ਕਿਉਂ ਕਰਦਾ ਹੈ? ਤਾਂ ਉਸ ਨੇ ਕਲਪਨਾ ਕੀਤੀ

ਹੈ ਬ੍ਰਹਮ ਨੇ :-

*"ਪੇਟ ਮੇਂ ਪੌਢ ਕੇ"*

ਨੌਂ ਮਹੀਨੇ ਤਾਂ ਪਹਿਲਾਂ ਮਾਂ ਦੇ ਗਰਭ ਵਿਚ ਸੁੱਤਾ ਰਿਹਾ। ਔਰ ਜਿਹੜੇ ਸਨਾਤਨੀ ਵੀਰ ਨੇ, ਉਹ ਮੰਜੀ ਉਪਰ ਜਨਮ ਨਹੀਂ ਲੈਂਦੇ। ਉਹ ਤੇ ਧਰਤੀ ਉਪਰ ਜਨਮ ਲੈਂਦੇ ਨੇ। ਜਿਸ ਵੇਲੇ ਮਾਤਾ ਨੇ ਕਿਸੇ ਬੱਚੇ ਦੀ ਮਾਂ ਬਣਨਾ ਹੋਵੇ ਤਾਂ ਉਸ ਨੂੰ ਧਰਤੀ ਉਤੇ ਲਿਟਾਅ ਦਿੰਦੇ ਨੇ। ਕਿਸੇ ਵੀ ਤਰ੍ਹਾਂ ਦੇ ਤਖਤਪੋਸ਼ ਜਾਂ ਮੰਜੇ ਤੇ ਨਹੀਂ ਰਹਿਣ ਦਿੰਦੇ। ਸਨਾਤਨੀ ਰੀਤੀ ਅਨੁਸਾਰ ਧਰਤੀ ਉਤੇ ਹੀ ਜਨਮ ਲੈਣਾ ਚੰਗਾ ਮੰਨਿਆ ਗਿਆ ਹੈ। ਮਾਂ-ਬਾਪ ਨੇ ਇਕ ਪੰਘੂੜਾ ਜਿਹਾ ਬਣਾਇਆ ਹੋਇਆ ਸੀ ਤੇ ਉਸ ਪੰਘੂੜੇ ਵਿਚ ਬਿਸਤਰਾ ਵਿਛਾ ਕੇ ਉਹਦੇ ਵਿਚ ਉਸ ਨੂੰ ਲਿਟਾਅ ਦਿੱਤਾ ਤੇ ਪੰਘੂੜਾ ਹਿਲਾ ਦਿੱਤਾ। ਮਾਂ ਦੇ ਗਰਭ ਵਿਚ ਸੁੱਤਾ, ਜਨਮ ਲੈਣ ਵੇਲੇ ਧਰਤੀ ਤੇ ਸੁੱਤਾ, ਔਰ ਬਚਪਨ ਵਿਚ ਪੰਘੂੜੇ ਤੇ ਸੁੱਤਾ। ਔਰ ਜਦੋਂ ਜਵਾਨੀ ਆ ਗਈ, ਗੱਜ ਵੱਜ ਕੇ ਆ ਗਈ, ਠਾਠਾਂ ਮਾਰਦੀ ਆ ਗਈ, ਦਰਿਆ ਦੇ ਹੜ੍ਹ ਵਾਂਗੂ ਜਵਾਨੀ ਚੜ੍ਹ ਕੇ ਆ ਗਈ। ਫਿਰ ਜਵਾਨੀ ਵਿਚ ਕੁਕਰਮਾਂ ਵਿਚ ਪੈ ਗਿਆ। ਦੇਖੋ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਕੋਈ ਪਰਦਾ ਨਹੀਂ ਰਖਿਆ। ਕਹਿੰਦੇ ਨੇ ਜਿਹੜਾ ਰਾਤ ਦਾ ਪਹਿਲਾ ਪਹਿਰ ਹੈ ਨਾ, ਉਹ ਮਨੁੱਖ ਦਾ ਧੰਦੇ ਵਿਚ ਬੀਤਦਾ ਹੈ। ਦੁਕਾਨ ਵਿਚ ਹਿਸਾਬ ਕਰਦਾ ਰਹਿੰਦਾ ਹੈ ਕਿ ਕਿੰਨੀਆਂ ਜੁਰਾਬਾਂ ਵੇਚੀਆਂ, ਕਿੰਨੇ ਕੋਟ ਵੇਚੇ, ਕਿਸ ਭਾਉ ਖਰੀਦੀ ਸੀ, ਕਿਸ ਭਾਉ ਵੇਚੀ ਸੀ। ਪਹਿਲਾ ਪਹਿਰ ਸਾਰਾ ਇਸੇ ਧੰਦੇ ਵਿਚ ਬੀਤ ਜਾਂਦਾ ਹੈ। ਤੇ ਦੂਜਾ ਪਹਿਰ ਰਾਤ ਦਾ ਆਇਆ ਤੇ ਕੁਝ ਦਿਨ ਦਾ ਥੱਕਾ ਹੋਇਆ ਸੀ, ਕੁਝ ਰੋਕੜ ਮੇਲਦਾ ਰਿਹਾ ਤੇ ਪਹਿਰ ਰਾਤ ਬੀਤ ਗਈ। ਫਿਰ ਨੀਂਦ ਨੇ ਜ਼ੋਰ ਪਾ ਲਿਆ ਤੇ ਖੁਰਾਟੇ ਮਾਰ ਕੇ ਸੌਂ ਗਿਆ।

*"ਤੀਜੈ ਝਾਖ ਝਖਾਇਆ"*

ਭਾਵ ਕਿ ਹੁਣ ਤੀਜਾ ਪਹਿਰ ਰਾਤ ਦਾ ਹੋਇਆ ਤੇ ਕੁੱਕੜ ਨੇ ਬਾਂਗ ਦਿੱਤੀ ਤੇ ਪਰਿੰਦੇ ਵੀ ਬੋਲ ਪਏ। ਫਿਰ ਜਾਗਿਆ ਤੇ ਉਸ ਦੀ ਨੀਂਦ ਟੁੱਟੀ। ਕਾਮ ਦਾ ਗ੍ਰਸਿਆ ਹੋਇਆ ਖੋਟੀਆਂ ਝਖਾਂ ਮਾਰਨ ਲੱਗ ਪਿਆ। ਕੁਕਰਮਾਂ ਵਿਚ ਪ੍ਰਵਿਰਤ ਹੋ ਗਿਆ। ਸੂਰਜ ਚੜ੍ਹ ਆਇਆ। ਜਿਹੜਾ ਕੰਮ ਕਲ੍ਹ ਸਵੇਰੇ ਸ਼ੁਰੂ ਕੀਤਾ ਸੀ, ਉਹ ਅੱਜ ਫਿਰ ਸ਼ੁਰੂ ਕਰ ਦਿੱਤਾ। ਅੱਠ ਪਹਿਰ ਬੀਤ ਗਏ ਪਰ ਇਸ ਨੂੰ ਚੇਤੇ ਨਾ ਆਇਆ ਸਤਿਨਾਮ-ਵਾਹਿਗੁਰੂ!

ਸਨਾਤਨੀ ਵੀਰ ਇਹ ਮੰਨਦੇ ਨੇ ਕਿ ਇਕ ਸੱਤਵਾਂ ਸਮੁੰਦਰ ਹੈ, ਔਰ ਉਹ ਦੁੱਧ

ਦਾ ਸਮੁੰਦਰ ਹੈ। ਉਸ ਵਿਚ ਸ਼ੇਸ਼ਨਾਗ ਦੀ ਪਾਲਕੀ ਬਣਾ ਕੇ ਉਸ ਵਿਚ ਵਿਸ਼ਨੂੰ ਸੁੱਤਾ ਪਿਆ ਹੈ ਤੇ ਲਛਮੀ ਉਸ ਦੇ ਚਰਨ ਝੱਸਦੀ ਹੈ। ਔਰ ਵਿਸ਼ਨੂੰ ਉਸ ਆਨੰਦ ਵਿਚ ਮਗਨ ਹੈ। ਉਹ ਜਿਹੜਾ ਸੱਤਵੇਂ ਦੁੱਧ ਦੇ ਸਮੁੰਦਰ ਵਿਚ ਸੁੱਤਾ ਹੋਇਆ ਹੈ ਨਾ ਵਿਸ਼ਨੂੰ, ਉਸ ਨੇ ਕਦੇ ਵੀ ਬ੍ਰਹਮ ਨੂੰ ਚਿੱਤ ਵਿਚ ਸਿਮਰਿਆ ਹੀ ਨਹੀਂ। ਉਸ ਨੂੰ ਕਦੇ ਚਿੱਤ ਵਿਚ ਇਸ ਨੇ ਯਾਦ ਵੀ ਨਹੀਂ ਕੀਤਾ। ਉਸ ਨਾਲ ਕਦੇ ਵੀ ਆਪਣੀ ਬਿਰਤੀ ਇਸ ਨੇ ਜੋੜੀ ਹੀ ਨਹੀਂ।

***"ਪੋਢਤ-ਪੋਢਤ ਹੀ,***
***ਸੁਤਿਆਂ-ਸੁਤਿਆਂ ਸੁਤਿਆਂ ਹੀ।***
***ਪੋਢਤ-ਪੋਢਤ, ਪੋਢਤ ਹੀ,***
***ਸੋ ਚਿਤਾ ਪਰ ਪੋਢਤ ਕੇ ਦਿਨ ਆਏ।***

ਭਾਵ ਮੜ੍ਹੀਆਂ ਵਿਚ ਸੌਣ ਦੇ ਦਿਨ ਆ ਗਏ। ਚਿਖਾਂ ਵਿਚ ਸੜਨ ਦੇ ਦਿਨ ਆ ਗਏ। ਪਰ ਇਸ ਨੇ ਨਾ ਸਿਮਰਿਆ ਸਤਿਨਾਮ-ਵਾਹਿਗੁਰੂ!

***"ਪ੍ਰਥਮੇ ਗਰਭ ਮਾਤਾ ਕੈ ਵਾਸਾ***
***ਊਹਾ ਛੋਡਿ ਧਰਨਿ ਮਹਿ ਆਇਆ॥"***



ਧਰਤੀ ਉਤੇ ਆ ਗਿਆ, ਜਨਮ ਲੈ ਲਿਆ।

***"ਚਿਤ੍ਰ ਸਾਲ ਸੁੰਦਰ ਬਾਗ ਮੰਦਰ"***

ਕਿਸੇ ਚੰਗੇ ਸੇਠ ਸ਼ਾਹੂਕਾਰ ਦੇ ਘਰ ਜੇ ਜਨਮ ਹੋ ਗਿਆ ਤੇ ਜਨਮ ਲੈਂਦਿਆਂ ਹੀ ਬੜੇ-ਬੜੇ ਸੋਹਣੇ ਚਿਤ੍ਰਕਾਰੀ ਵਾਲੇ ਮੰਦਿਰ, ਨਕਾਸ਼ੀ ਕੀਤੇ ਹੋਏ ਮੰਦਿਰ, ਅੰਦਰ ਬੜੀਆਂ-ਬੜੀਆਂ ਸੋਹਣੀਆਂ ਤਸਵੀਰਾਂ ਲਿਖੀਆਂ ਹੋਈਆਂ। ਐਸੇ ਉਸ ਨੂੰ ਮੰਦਿਰ ਮਿਲ ਗਏ। ਉਹਨਾਂ ਵਿਚ ਇਸ ਦੀ ਜ਼ਿੰਦਗੀ ਬਤੀਤਣ ਲੱਗ ਪਈ।

***"ਚਿਤ੍ਰ ਸਾਲ ਸੁੰਦਰ ਬਾਗ ਮੰਦਰ"***

ਤੇ ਬੜੇ-ਬੜੇ ਸੁੰਦਰ ਮੰਦਿਰ ਉਸ ਨੂੰ ਮਿਲ ਗਏ। ਬੜੇ-ਬੜੇ ਆਹਲਾ ਬਾਗ ਉਸ ਨੂੰ ਮਿਲ ਗਏ। ਉਸ ਵਿਚ ਅਨੰਤ ਫਲ ਨੇ, ਅਨੰਤ ਉਹਨਾਂ ਦੇ ਜ਼ਾਇਕੇ ਨੇ। ਫਲ ਦਾ ਜ਼ਿਕਰ ਆਉਣ ਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੈਨੂੰ ਭਾਈ ਗੁਰਦਾਸ ਜੀ ਦਾ ਬਚਨ ਯਾਦ ਆਇਆ, ਉਸ ਤੇ ਜ਼ਰਾ ਗੌਰ ਫ਼ੁਰਮਾਉਣਾ।

'ਕਥਾ' ਦਾ ਰਿਵਾਜ ਸਿੱਖਾਂ ਨੇ ਇਸੇ ਕਰਕੇ ਖਤਮ ਕਰ ਦਿੱਤਾ ਕਿ ਇਸ ਦਾ ਕੀ ਸੁਣਨਾ ਹੈ? ਕਿਉਂਕਿ ਇਸ ਦਾ ਵਿਸ਼ਾ ਹੁੰਦਾ ਹੈ ਬਹੁਤ ਗੂੜ੍ਹਾ। ਔਰ ਸਾਡੀ ਉਹਦੇ ਵਿਚ ਬਿਰਤੀ ਘੱਟ ਲਗਦੀ ਹੈ। ਭਾਈ ਗੁਰਦਾਸ ਜੀ ਕਹਿੰਦੇ ਨੇ :-

**"ਵਣ ਵਣ ਵਿਚਿ ਵਣਾਸਪਤਿ"**

ਜੰਗਲ-ਜੰਗਲ ਵਿਚ ਬੂਟੀਆਂ ਹੈ ਨੇ, ਔਰ ਬੜੀਆਂ-ਬੜੀਆਂ ਕੀਮਤੀ ਬੂਟੀਆਂ ਹੈ ਨੇ। ਤੇ ਬੜੇ-ਬੜੇ ਸੁੰਦਰ ਨੁਸਖੇ ਉਸ ਬੂਟੀਆਂ ਨਾਲ ਬਣਦੇ ਨੇ। ਔਖੇ ਤੇ ਕਰੜੇ ਰੋਗ ਉਹ ਬੂਟੀਆਂ ਹਟਾ ਦਿੰਦੀਆਂ ਨੇ। ਪਰ ਸਾਡੀਆਂ ਅੱਖਾਂ ਅੱਗੋਂ ਓਹਲੇ ਹੋਣ ਕਰਕੇ, ਤੇ ਨਾਲੇ ਸਾਨੂੰ ਉਹਨਾਂ ਬੂਟੀਆਂ ਦਾ ਗਿਆਨ ਨਾ ਹੋਣ ਕਰਕੇ :-

**"ਰਹੈ ਉਜਾੜਿ ਅੰਦਰਿ ਅਵਿਸਾਰੀ।"**

ਅਵਿਸਾਰੀ ਤੋਂ ਭਾਵ ਹੈ ਵਿਸਰੀਆਂ ਹੋਈਆਂ, ਲੁਕੀਆਂ ਹੋਈਆਂ, ਸਾਡੀਆਂ ਅੱਖਾਂ ਤੋਂ ਪਿਛਾਂਹ ਹੋਈਆਂ ਉਹ ਬੂਟੀਆਂ ਜੰਗਲ ਵਿਚ ਰਹਿੰਦੀਆਂ ਨੇ। ਜਿਹੜੇ ਸਿਆਣੇ-ਦਾਨੇ ਜੜੀ-ਬੂਟੀ ਦੇ ਗਿਆਨੀ ਨੇ ਨਾ :-

**"ਚੁਣਿ ਚੁਣਿ ਆਂਜਨਿ ਬੂਟੀਆਂ,**
**ਪਤਿਸਾਹੀ ਬਾਗੁ ਲਾਇ ਸਵਾਰੀ।"**

ਉਹ ਜੰਗਲਾਂ ਵਿਚ ਜਾਂਦੇ ਨੇ, ਬੂਟੀ ਦੇ ਗਿਆਨੀ ਨੇ, ਬੜਾ ਉਹਨਾਂ ਨੂੰ ਇਲਮ ਹੈ, ਲੱਭਦੇ ਨੇ ਤੇ ਜਿਹੜੀ ਬੂਟੀ ਉਹਨਾਂ ਨੂੰ ਚਾਹੀਦੀ ਹੈ ਉਹ ਪੁੱਟ ਲਿਆਉਂਦੇ ਨੇ ਤੇ ਫਿਰ ਲਿਆ ਕੇ ਬਾਦਸ਼ਾਹੀ ਬਾਗ ਵਿਚ ਲਾਉਂਦੇ ਨੇ। ਔਰ ਜਿਹੜਾ ਰਾਜਾ ਹੈ, ਜਿਸ ਨੇ ਆਪਣੀ ਸੈਰ ਵਾਸਤੇ ਬਾਗ ਲਗਵਾਇਆ ਹੁੰਦਾ ਹੈ, ਉਸ ਵਿਚ ਇਹ ਬੂਟੀਆਂ ਲਾ ਦਿੰਦੇ ਨੇ। ਉਹ ਸਿਆਣੇ ਮਾਲੀ, ਜੜੀ-ਬੂਟੀ ਦੇ ਗਿਆਨੀ, ਫਿਰ ਉਹਨਾਂ ਬੂਟੀਆਂ ਨੂੰ ਸਿੰਜਦੇ ਨੇ, ਪਾਣੀ ਦਿੰਦੇ ਨੇ, ਖਾਦ ਪਾਉਂਦੇ ਨੇ, ਸਪ੍ਰੇ ਕਰਦੇ ਨੇ। ਧੁੱਪ-ਛਾਂ ਦਾ ਧਿਆਨ ਰੱਖਦੇ ਨੇ, ਕੋਈ ਕੀੜਾ-ਮਕੌੜਾ ਨਾ ਖਾ ਜਾਏ, ਉਸ ਦਾ ਧਿਆਨ ਰੱਖਦੇ ਨੇ। ਫਿਰ ਉਹ ਦਰੱਖਤ ਵੱਡੇ ਹੋ ਜਾਂਦੇ ਨੇ। ਜਿਸ ਵੇਲੇ ਉਹ ਬੂਟੀਆਂ ਦਰੱਖਤ ਬਣ ਜਾਂਦੀਆਂ ਨੇ ਤੇ:

**"ਸਫਲ ਰੁਤਿ ਆਈਐ**

ਭਾਵ ਕਿ ਜਿਸ ਵੇਲੇ ਉਹਨਾਂ ਦੇ ਸਫਲ ਹੋਣ ਦੀ ਰੁੱਤ ਆ ਜਾਏ, ਉਹਨਾਂ ਨੂੰ ਫਲ ਲੱਗਣ ਦੀ ਰੁੱਤ ਆ ਜਾਏ, ਮੇਵੇ ਲੱਗਣ ਦੀ ਰੁੱਤ ਆ ਜਾਏ ਤਾਂ ਫਿਰ ਉਹਨਾਂ ਨੂੰ ਫਲ ਲਗਦੇ ਨੇ, ਉਹਨਾਂ ਦਾ ਅੰਮ੍ਰਿਤ ਵਰਗਾ ਸਵਾਦ ਹੁੰਦਾ ਹੈ। ਉਹਨਾਂ ਦਾ ਅੰਮ੍ਰਿਤ ਵਰਗਾ ਅਸਰ ਹੁੰਦਾ ਹੈ। ਬੜੇ-ਬੜੇ ਮਹਿੰਗੇ ਭਾਉ ਉਹ ਫਲ ਬਾਜ਼ਾਰ ਵਿਚ ਵਿਕਦੇ ਨੇ। ਦੂਸਰਿਆਂ ਦੇਸ਼ਾਂ ਵਿਚ ਜਾ ਕੇ ਉਹ ਹੋਰ ਬੜੀ ਕਦਰ ਪਾਉਂਦੇ ਨੇ।

ਤੇ— **"ਸਫਲ ਰੁਤਿ ਆਈਐ,**
**ਅੰਮ੍ਰਿਤ ਫਲੁ ਅੰਮ੍ਰਿਤ ਰਸੁ ਭਾਰੀ।"**

ਉਹ ਜਿਹੜਾ ਫਲ ਵਿਚ ਸਵਾਦ ਹੈ ਨਾ, ਜਿਵੇਂ ਕਿ ਸੇਬ ਅਸੀਂ ਖਾਂਦੇ ਹਾਂ ਤੇ ਕੋਈ ਸਵਾਦ ਆਉਂਦਾ ਹੀ ਹੈ ਨਾ। ਅੰਗੂਰ ਅਸੀਂ ਖਾਂਦੇ ਹਾਂ ਤੇ ਕੋਈ ਸਵਾਦ ਆਉਂਦਾ ਹੀ ਹੈ ਨਾ। ਉਹ ਜਿਹੜਾ ਅੰਬ ਵਿਚ, ਅੰਗੂਰ ਵਿਚ, ਸੇਬ ਵਿਚ ਸਵਾਦ ਆਉਂਦਾ ਹੈ ਨਾ, ਲੇਕਿਨ ਉਹ ਸਵਾਦ ਸੇਬ ਦੇ ਪੱਤਿਆਂ ਵਿਚ ਤੇ ਨਹੀਂ ਨਾ ਆ ਸਕਦਾ। ਇਹ ਸਵਾਦ ਉਸ ਦੀਆਂ ਸ਼ਾਖਾਂ ਵਿਚ ਤੇ ਹੈ ਨਹੀਂ, ਇਹ ਸਵਾਦ ਉਸ ਦੇ ਛਿਲਕਿਆਂ ਵਿਚ ਹੈ ਨਹੀਂ। ਇਥੋਂ ਤੱਕ ਕਿ ਉਸ ਦੀਆਂ ਜੜ੍ਹਾਂ ਵਿਚ ਵੀ ਉਹ ਸਵਾਦ ਨਹੀਂ, ਜੋ ਸਵਾਦ ਉਸ ਫਲ ਵਿਚ ਹੈ। ਹਾਲਾਂਕਿ ਉਹ ਫਲ ਵਿਚ ਜਿਹੜਾ ਸਵਾਦ ਹੈ, ਉਹ ਪਹਿਲਾਂ ਪਾਣੀ ਵਿਚ ਮੌਜੂਦ ਸੀ। ਪਾਣੀ ਵਿਚੋਂ ਧਰਤੀ ਵਿਚ ਆਇਆ। ਧਰਤੀ ਵਿਚੋਂ ਜੜ੍ਹਾਂ ਨੇ ਖਿੱਚਿਆ ਉਹ। ਜੜ੍ਹਾਂ ਤੋਂ ਬਾਅਦ ਮੁੱਢ ਵਿਚ, ਟਾਹਣਿਆਂ ਵਿਚ, ਸ਼ਾਖਾਂ ਵਿਚ, ਫਿਰ ਫੁੱਲ ਵਿਚ ਤੇ ਉਸ ਤੋਂ ਬਾਅਦ ਫਲ ਬਣਿਆ। ਔਰ ਜੋ ਉਸ ਫਲ ਦਾ ਸੁਆਦ ਹੈ, ਉਹ ਦਰੱਖਤ ਦੇ ਹਰ ਰੇਸ਼ੇ-ਰੇਸ਼ੇ ਵਿਚ ਹੈ। ਪਰ ਪੱਤਿਆਂ ਵਿਚੋਂ, ਸ਼ਾਖਾਂ ਵਿਚੋਂ, ਜੜ੍ਹਾਂ ਵਿਚੋਂ, ਟਾਹਣਿਆਂ ਵਿਚੋਂ ਉਸ ਫਲ ਦਾ ਸੁਆਦ ਆਉਂਦਾ ਨਹੀਂ।

*"ਬਿਰਖਹੁ ਸਾਉ ਨ ਆਵਈ*
*ਫਲ ਵਿਚਿ ਸਾਉ ਸੁਗੰਧਿ ਸੰਜਾਰੀ।"*



ਜਿਹੜਾ ਉਸ ਦਰੱਖਤ ਦਾ ਫਲ ਹੈ, ਉਸ ਵਿਚ ਸੁਆਦ ਵੀ ਹੈ, ਉਸ ਵਿਚ ਸੁਗੰਧੀ ਵੀ ਹੈ, ਉਸ ਵਿਚ ਰਸ ਵੀ ਹੈ ਤੇ ਉਸ ਵਿਚ ਕਸ਼ਿਸ਼ ਵੀ ਹੈ। ਲੇਕਿਨ ਜਿਨ੍ਹਾਂ ਪੱਤਿਆਂ, ਜਿਨ੍ਹਾਂ ਸ਼ਾਖਾਵਾਂ ਦੇ ਵਿਚੋਂ ਉਹ ਸੁਆਦ ਗ੍ਰਸਤ ਕਰ ਕੇ ਆਇਆ ਹੈ; ਉਥੋਂ ਉਸ ਦਾ ਸੁਆਦ ਲੱਭਦਾ ਨਹੀਂ ਹੈ। ਇਸੇ ਤਰ੍ਹਾਂ :-

*"ਪੂਰਨ ਬ੍ਰਹਮ ਜਗਤ੍ਰ ਵਿਚਿ*

ਦੁਨੀਆਂ ਦੇ ਹਰ ਜੀਵ ਵਿਚ, ਦੁਨੀਆਂ ਦੇ ਹਰ ਜ਼ੱਰਰੇ ਵਿਚ ਪੂਰਨ ਬ੍ਰਹਮ ਹੈ। ਜਿਵੇਂ ਦਰੱਖਤ ਦੇ ਫਲ ਦਾ ਸੁਆਦ ਦਰੱਖਤ ਦੇ ਹਰ ਜ਼ੱਰਰੇ ਵਿਚ ਹੈ। ਇਸੇ ਤਰ੍ਹਾਂ ਪੂਰਨ ਬ੍ਰਹਮ ਵੀ ਹਰ ਜ਼ੱਰਰੇ ਵਿਚ ਹੈ। ਇਸੇ ਤਰ੍ਹਾਂ ਪੂਰਨ ਬ੍ਰਹਮ ਤੇ ਰਮਿਆ ਹੋਇਆ ਸਾਰੇ ਸੰਸਾਰ ਵਿਚ ਹੈ :-

*"ਪੂਰਨ ਬ੍ਰਹਮ ਜਗਤ੍ਰ ਵਿਚਿ*
*ਗੁਰਮੁਖਿ ਸਾਧਸੰਗਤਿ ਨਿਰੰਕਾਰੀ।"*

(ਭਾਈ ਗੁਰਦਾਸ ਜੀ)

ਜਿਹੜੇ ਗੁਰਮੁਖਿ ਬਣ ਕੇ ਸੰਗਤ ਵਿਚ ਆਉਂਦੇ ਨੇ, ਅੰਮ੍ਰਿਤ ਬਾਣੀ ਸੁਣਦੇ ਨੇ। ਉਸ

ਨਾਲ ਆਪਣਾ ਮਨ ਜੋੜਦੇ ਨੇ। ਫਿਰ ਉਸ ਬਾਣੀ ਨਾਲ ਗਿਆਨ ਪ੍ਰਾਪਤ ਹੋ ਕੇ ਔਰ ਅੰਦਰ ਗਿਆਨ ਦਾ ਦੀਵਾ ਜਗਾ ਕੇ ਜਦੋਂ ਇਹ ਜੋਤ ਪਰਮ ਜੋਤ ਨਾਲ ਰਲ ਜਾਂਦੀ ਹੈ ਤੇ ਉਸ ਮਹਾਂਪੁਰਸ਼ ਵਿਚੋਂ ਉਸ ਦਾ ਰਸ, ਉਸ ਦਾ ਸੁਆਦ ਤੇ ਉਸ ਮਾਲਿਕ ਦੇ ਦਰਸ਼ਨ ਹੁੰਦੇ ਨੇ। ਰਮਿਆ ਹੋਇਆ ਤਾਂ ਸਾਰੇ ਵਿਚ ਹੈ, ਪਰ ਉਸ ਦੇ ਦਰਸ਼ਨ ਬ੍ਰਹਮ-ਗਿਆਨੀ ਵਿਚੋਂ ਹੀ ਹੋਣਗੇ। ਸਾਹਿਬ ਸੱਚਾ ਪਾਤਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਐ ਸੰਸਾਰ ਦੇ ਲੋਕੋ!

*"ਊਹਾ ਛੋਡਿ ਧਰਨਿ ਮਹਿ ਆਇਆ॥*
*ਚਿਤ੍ਰ ਸਾਲ ਸੁੰਦਰ ਬਾਗ ਮੰਦਰ"*

ਬੜੇ-ਬੜੇ ਚਿਤ੍ਰਕਾਰੀ ਵਾਲੇ ਮੰਦਿਰ ਮਿਲ ਗਏ ਤੈਨੂੰ, ਬੜੇ-ਬੜੇ ਸੋਹਣੇ ਬਗੀਚੇ ਮਿਲ ਗਏ ਤੈਨੂੰ, ਬੜੇ-ਬੜੇ ਹਾਥੀ-ਘੋੜੇ ਚੜ੍ਹਨ ਨੂੰ ਮਿਲ ਗਏ ਤੈਨੂੰ। ਮਹਾਰਾਜ ਕਹਿੰਦੇ ਇਕ ਗੱਲ ਚੇਤੇ ਰੱਖੀਂ ਕਿ ਮਿਲ ਤੇ ਭਾਵੇਂ ਸਾਰਾ ਕੁਝ ਗਿਆ ਹੈ ਤੈਨੂੰ॥

*"ਸੰਗਿ ਨ ਕਛਹੂ ਜਾਇਆ॥੧॥*

(ਪੰਨਾ ੪੯੭)

ਭਾਵ ਕਿ ਜਿਸ ਵੇਲੇ ਤੂੰ ਇਥੋਂ ਜਾਣਾ ਹੈ ਨਾ, ਸੰਸਾਰ ਛੱਡ ਕੇ ਜਾਣਾ ਹੈ ਨਾ ਤੇ ਇਹ ਬਾਗ, ਇਹ ਮੰਦਿਰ, ਇਹ ਬਗੀਚੇ, ਇਹ ਤਮਾਮ ਸਿਲਸਿਲਾ ਇਥੇ ਦਾ ਇਥੇ ਹੀ ਰਹਿ ਜਾਣਾ ਹੈ। ਕਿਉਂਕਿ ਅੱਗੇ ਤੂੰ ਤਨਹਾ ਜਾਣਾ ਹੈ। ਅੱਗੇ ਕੇਵਲ ਤੇਰੀ ਆਤਮਾ ਨੇ ਜਾਣਾ ਹੈ। ਅੱਗੇ ਹਿਸਾਬ-ਕਿਤਾਬ, ਲੇਖਾ-ਪੱਤਾ ਜਿਹੜਾ ਹੈ, ਉਹ ਸਭ ਤੇਰੇ ਕੋਲੋਂ ਪੁਛਿਆ ਜਾਣਾ ਹੈ।

"ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ" ਜੀ ਸਾਨੂੰ ਬਾਰ-ਬਾਰ ਇਹ ਫੁਰਮਾਉਂਦੇ ਨੇ ਕਿ ਐ ਸੰਸਾਰ ਦੇ ਲੋਕੋ! ਤੁਸੀਂ ਚੁਗਲੀ, ਨਿੰਦਿਆ, ਹੇਰਾ-ਫੇਰੀ, ਛੱਲ-ਵੱਲ, ਦਗਾ, ਕੱਪਟ ਫਰੇਬ ਕਰਕੇ :-

*(i)........"ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*

ਬੜੇ ਪਰਪੰਚ ਨਾਲ ਭਾਵ ਕਿ ਬੜੀਆਂ ਠੱਗੀਆਂ ਨਾਲ, ਬੜੀਆਂ ਹੇਰਾ-ਫੇਰੀਆਂ ਨਾਲ ਤੂੰ ਪਰਾਇਆ ਧਨ ਆਪਣੇ ਘਰ ਲਿਆਉਂਦਾ ਹੈਂ ਤੇ ਲਿਆ ਕੇ :-

*(ii)........ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥*

ਭਾਵ ਕਿ ਕੁਝ ਪੁੱਤਰ ਦੇ ਪਿਆਰ ਵਿਚ ਫਸ ਕੇ ਲੁਟਾਅ ਦਿੱਤਾ, ਕੁਝ ਇਸਤਰੀ ਦੇ ਪਿਆਰ ਵਿਚ ਫਸ ਕੇ ਲੁਟਾਅ ਦਿੱਤਾ। ਔਰ ਕੁਝ ਰਿਸ਼ਤੇਦਾਰਾਂ ਨੂੰ ਆਪਣੀ ਪ੍ਰਭਤਾ

ਦਿਖਾਉਣ ਵਾਸਤੇ ਲੁਟਾਅ ਦਿੱਤਾ।

*(iii)........ਮਨ ਮੇਰੇ ਭੂਲੇ ਕਪਟੁ ਨ ਕੀਜੈ॥*

ਹੇ ਭੁੱਲੇ ਹੋਏ ਮਨਾਂ, ਕੁਰਾਹੇ ਪਏ ਹੋਏ ਮਨਾਂ, ਠੱਗੀਆਂ ਨਾ ਕਰ, ਧੋਖੇ ਨਾ ਕਰ, ਛੱਲ-ਵੱਲ ਨਾ ਕਰ :-

*(iv) ......... ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ੧॥"*

(ਪੰਨਾ ੬੫੬)

ਭਾਵ ਕਿ ਅੰਤ ਨੂੰ ਹਿਸਾਬ-ਕਿਤਾਬ ਤੇਰੇ ਕੋਲੋਂ ਹੀ ਪੁਛਿਆ ਜਾਣਾ ਹੈ, ਤੇਰੀ ਇਸਤਰੀ ਕੋਲੋਂ ਨਹੀਂ ਪੁੱਛਿਆ ਜਾਣਾ। ਤੇਰੇ ਕਰਮਾਂ ਦਾ ਹਿਸਾਬ ਤੇਰੇ ਪੁੱਤਰਾਂ ਕੋਲੋਂ ਨਹੀਂ ਪੁੱਛਿਆ ਜਾਣਾ। ਇਸ ਲਈ ਆਪਣੇ ਆਪ ਨੂੰ ਤੂੰ ਸੰਭਾਲ। ਬੁਰਿਆਂ ਕੰਮਾਂ ਨੂੰ ਛੱਡ ਕੇ ਚੰਗੇ ਕੰਮਾਂ ਵੱਲ ਆਪਣਾ ਸਮਾਂ ਬਤੀਤ ਕਰ। ਕਿਉਂਕਿ ਜੋ ਸਮਾਂ ਲੰਘ ਗਿਆ ਹੈ ਉਸ ਨੇ ਦੁਬਾਰਾ ਵਾਪਿਸ ਨਹੀਂ ਆ ਜਾਣਾ।

# ਬ੍ਰਹਮ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ ?

ਗਰੀਬ-ਨਿਵਾਜ਼ ਗੁਰੂ ਕੀ ਸੰਗਤ ਜੀ ! ਗੁਰਮਤਿ ਵਿਚ ਸਾਹਿਬ ਸ੍ਰੀ ਗੁਰੂ ਨਾਨਕ-ਨਿਰੰਕਾਰੀ ਮਹਾਰਾਜ ਦੇ ਚਲਾਏ ਹੋਏ ਨਿਰਮਲ ਪੰਥ ਵਿਚ ਭਾਈ ਗੁਰਦਾਸ, ਭਾਈ ਨੰਦ ਲਾਲ ਸਾਹਿਬ, ਭਾਈ ਮਨੀ ਸਿੰਘ ਸਾਹਿਬ ਆਦਿਕ ਸਿਦਕੀ ਸਿੱਖਾਂ ਦਾ ਦਰਜਾ ਬੜਾ ਉੱਚਾ ਹੈ।

ਭਾਈ ਸਾਹਿਬ ਨੇ ਸਾਡੇ ਵਰਗੇ ਸਿੱਖਾਂ ਉਤੇ ਇਕ ਆਮ ਸਵਾਲ ਕੀਤਾ ਹੈ ਔਰ ਦੋ-ਤਿੰਨ ਪ੍ਰਮਾਣ ਦੇ ਕੇ ਸਵਾਲ ਕੀਤਾ ਹੈ। ਕਹਿੰਦੇ ਨੇ ਦੁਅੰਗੀ ਪ੍ਰੀਤ ਜਿਹੜੀ ਹੈ ਨਾ, ਭਾਵ ਕਿ ਕੁਝ ਲੈਣਾ ਤੇ ਕੁਝ ਦੇਣਾ, ਇਹ ਸੌਖੀ ਹੈ। ਔਰ ਜਿਹੜੀ ਇਕੰਗੀ ਪ੍ਰੀਤ ਹੈ ਨਾ ਤੇ ਅੱਗੋਂ ਭਾਵੇਂ ਵੀਹ ਵੇਰਾਂ ਬੇਵਫਾਈ ਹੁੰਦੀ ਜਾਏ, ਹੁੰਦੀ ਜਾਏ, ਪਰ ਆਪ ਵਫਾਦਾਰੀ ਤੋਂ ਪਿਛਾਂਹ ਨਾ ਹੱਟਣਾ, ਇਹ ਹੈ ਇਕੰਗੀ ਪ੍ਰੀਤ ਔਰ ਬੜੀ ਮੁਸ਼ਕਿਲ ਪਾਲੀ ਜਾਂਦੀ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂਵਾਕ ਹੈ :-

*"ਅੰਮ੍ਰਿਤ ਬਾਣੀ ਘਟ ਤੇ ਉਚਰਉ*
*ਆਤਮ ਕਉ ਸਮਝਾਵਉ ॥"*

(ਪੰਨਾ ੬੯੩)

ਇਸ ਪੰਕਤੀ ਤੋਂ ਭਾਵ ਹੈ ਕਿ ਇਹ ਜਿਹੜੀ ਅੰਮ੍ਰਿਤ ਬਾਣੀ ਹੈ, ਇਹ ਭੁੱਲੇ ਹੋਏ ਮਨ ਨੂੰ ਸਮਝਾਉਂਦੀ ਹੈ। ਇਹ ਆਤਮਾ ਦਾ ਉਧਾਰ ਕਰਦੀ ਹੈ ਔਰ ਉਸ ਨੂੰ ਸੰਸਾਰ ਸਮੁੰਦਰ ਵਿਚ ਡੁੱਬਣ ਨਹੀਂ ਦਿੰਦੀ। ਇਸ ਲਈ ਸਿੱਖਾ ਤੂੰ ਵੀ ਪ੍ਰੀਤ ਕਰ ਤੇ ਪ੍ਰੀਤ ਉਸ ਨਾਲ ਕਰ, ਜਿਸ ਨੂੰ ਕਹਿੰਦੇ ਨੇ "ਸਤਿਨਾਮ-ਵਾਹਿਗੁਰੂ"। ਸ੍ਰੀ ਨਾਨਕ ਨਿਰੰਕਾਰੀ ਪਾਤਸ਼ਾਹ ਨੇ ਸੰਸਾਰ ਤੇ ਵਿਜੈ ਕੀਤੀ ਹੈ। ਖੰਡਾ ਹਜ਼ੂਰ ਦੇ ਹੱਥ ਵਿਚ ਨਹੀਂ ਸੀ, ਤਲਵਾਰ ਸਰਕਾਰ ਦੇ ਹੱਥ ਵਿਚ ਨਹੀਂ ਸੀ। ਫੌਜਾਂ, ਗੋਲਾ-ਬਾਰੂਦ ਨਾਨਕ-ਨਿਰੰਕਾਰੀ ਮਹਾਰਾਜ ਦੇ ਕੋਲ ਨਹੀਂ ਸੀ। ਲੇਕਿਨ ਇਹਨਾਂ ਸਭ ਚੀਜ਼ਾਂ ਤੋਂ ਬਿਨਾਂ ਵੀ ਬੜੀਆਂ-ਬੜੀਆਂ ਵੱਡੀਆਂ ਮੁਸੀਬਤਾਂ ਦਾ ਮੁਕਾਬਲਾ ਕੀਤਾ ਹੈ। ਜਿਸ ਵੇਲੇ ਹਜ਼ੂਰ ਬਗਦਾਦ ਗਏ ਨੇ ਤੇ ਪੀਰ ਗੁੱਸੇ ਹੋ ਗਿਆ। ਔਰ ਹੁਕਮ ਇਹ ਦੇ ਦਿੱਤਾ ਕਿ ਇਸ ਫਕੀਰ ਨੂੰ ਪੱਥਰ ਮਾਰ-ਮਾਰ ਕੇ ਮਾਰ ਦਿਓ। ਮੁਸਲਮਾਨ ਹੱਥ ਵਿਚ ਪੱਥਰ ਲੈ ਕੇ ਆ ਗਏ,

ਢੇਰੀਆਂ ਲੱਗ ਗਈਆਂ ਤੇ ਹਜ਼ਾਰਾਂ ਆਦਮੀ ਇਕੱਠੇ ਹੋ ਗਏ ਤੇ ਕਹਿਣ ਲੱਗੇ ਕਿ ਇਹ ਫਕੀਰ ਇਸਲਾਮ ਦੇ ਬਰਖਿਲਾਫ ਕਿਉਂ ਬੋਲਦਾ ਹੈ? ਲੱਖਾਂ ਆਕਾਸ਼ ਤੇ ਲੱਖਾਂ ਪਾਤਾਲ ਕਿਉਂ ਆਖਦਾ ਹੈ? ਇਸ ਗੱਲ ਤੋਂ ਪੀਰ ਨੇ ਹੁਕਮ ਦੇ ਦਿੱਤਾ ਤੇ ਮੁਸਲਮਾਨਾਂ ਨੇ ਫਕੀਰ ਨੂੰ ਪੱਥਰ ਮਾਰਨੇ ਸ਼ੁਰੂ ਕਰ ਦਿੱਤੇ। ਜ਼ਿਕਰ ਇਉਂ ਆਇਆ ਹੈ ਕਿਤਾਬਾਂ ਵਿਚ ਕਿ ਪੱਥਰ ਮੀਂਹ ਵਾਂਗੂੰ ਵਰ੍ਹੇ। ਨਾਨਕ-ਨਿਰੰਕਾਰੀ ਦੇ ਚਾਰ-ਚੁਫੇਰੇ ਪੱਥਰਾਂ ਦਾ ਢੇਰ ਲੱਗ ਗਿਆ। ਇਥੋਂ ਤੱਕ ਕਿ ਹਜ਼ੂਰ ਪੱਥਰਾਂ ਦੀ ਕੰਧ ਵਿਚ ਲੁਕ ਗਏ। ਕੋਈ ਵੀ ਪੱਥਰ ਹਜ਼ੂਰ ਦੇ ਨੇੜੇ ਨਾ ਪਹੁੰਚ ਸਕਿਆ। ਹਜ਼ੂਰ ਨੂੰ ਵਿਆਪ ਨਾ ਸਕਿਆ। ਇਹ ਕਰਾਮਾਤ ਵੇਖ ਕੇ ਪੀਰ ਨੂੰ ਝੁਕਣਾ ਪੈ ਗਿਆ। ਇਹ ਕੇਵਲ ਨਾਮ ਦਾ ਪ੍ਰਤਾਪ ਸੀ। ਤੇ ਸਾਹਿਬ ਨਾਨਕ-ਨਿਰੰਕਾਰੀ ਨੇ ਜਿੰਨੇ ਵੀ ਰਸਤੇ ਤੈਅ ਕੀਤੇ ਨੇ, ਇਸ ਆਸਰੇ ਤੇ ਤੈਅ ਕੀਤੇ ਨੇ ਕਿ ਆਪ ਦੇ ਅੰਦਰ "ਨਾਮ ਦਾ ਆਸਰਾ" ਸੀ। ਆਪ ਦੇ ਅੰਦਰ ਨਾਮ ਦੀ ਟੇਕ ਸੀ। ਅਚਲ ਵਟਾਲੇ ਦੇ ਸਾਧਾਂ ਨੂੰ ਸਿੱਧੇ ਰਾਹੇ ਪਾ ਕੇ, ਮੁਲਤਾਨ ਦੇ ਪੀਰਾਂ ਦਾ ਘੁਮੰਡ ਦੂਰ ਕਰਕੇ ਤੇ ਸਿੱਧੇ ਸਾਹਿਬ ਕਰਤਾਰਪੁਰ ਆ ਗਏ ਮੁਲਤਾਨ ਤੋਂ।

ਬਾਬੇ ਨਾਨਕ ਦੀ ਵਡਿਆਈ, ਬਾਬੇ ਨਾਨਕ ਦੀ ਉਪਮਾ ਦਿਨੋ-ਦਿਨ ਵੱਧਦੀ ਹੀ ਗਈ। ਔਰ ਦਸਮ ਦਿਸ਼ਾ ਤੱਕ ਫੈਲ ਗਈ ਬਾਬੇ ਨਾਨਕ ਦੀ ਵਡਿਆਈ। ਇਨ੍ਹਾਂ ਦਸਮ ਦਿਸ਼ਾਂ ਵਿਚ ਬਾਬੇ ਨਾਨਕ ਦੀ ਵਡਿਆਈ ਕਿਉਂ ਫੈਲੀ? ਹਜ਼ੂਰ ਕਹਿੰਦੇ ਨੇ:-

*"ਕਲਯੁਗ ਨਾਨਕ ਨਾਮ ਧਿਆਇਆ"*

ਹਜ਼ੂਰ ਨੇ ਸਾਨੂੰ ਸਿੱਖਿਆ ਇਹ ਦਿੱਤੀ ਹੈ ਕਿ ਨਾਮ ਤੋਂ ਬਿਨਾਂ ਹੋਰ ਜੋ ਕੁਝ ਵੀ ਨਿਰੰਕਾਰ ਕੋਲੋਂ ਮੰਗਣਾ ਹੈ, ਇਹ ਦੁੱਖਾਂ ਦੇ ਸਿਰ ਵੱਡਾ ਦੁੱਖ ਹੈ। ਇਹ ਮੁਸੀਬਤਾਂ ਦੇ ਸਿਰ ਵੱਡੀ ਮੁਸੀਬਤ ਹੈ। ਵਾਹਿਗੁਰੂ ਕੋਲੋਂ ਨਾਮ ਤੋਂ ਬਿਨਾਂ ਹੋਰ ਕਦੇ ਵੀ ਕੁਝ ਨਾ ਮੰਗੋ। ਇਸ ਲਈ ਨਾਮ ਸਿਮਰੋ। ਔਰ ਨਾਨਕ-ਨਿਰੰਕਾਰੀ ਦੀ ਨਜ਼ਰ ਵਿਚ ਨਾਮ ਨੂੰ ਵੇਖਣਾ ਚਾਹੀਦਾ ਹੈ। ਹਜ਼ੂਰ ਨੇ ਇਕ ਬਚਨ ਉਚਾਰਣ ਕੀਤਾ ਹੈ। ਉਸ ਦੀ 'ਰਹਾਉ' ਵਾਲੀ ਤੁੱਕ ਇਹ ਹੈ ਕਿ :-

***ਰੰਗਿ ਰਤਾ ਮੇਰਾ ਸਾਹਿਬੁ***
***ਰਵਿ ਰਹਿਆ ਭਰਪੂਰਿ॥***

(ਪੰਨਾ ੨੩)

ਹਜ਼ੂਰ ਕਹਿੰਦੇ ਨੇ ਮੇਰਾ ਸਾਹਿਬ, ਅਲਬੇਲਾ ਸਾਹਿਬ, ਬੇਪਰਵਾਹ ਮੇਰਾ ਸਾਹਿਬ, ਕਿਸ ਤਰ੍ਹਾਂ ਆਪਣੇ ਰੰਗ ਵਿਚ ਰੱਤਾ ਹੋਇਆ ਹੈ? ਕਿਸੇ ਆਪਣੀ ਮਸਤੀ ਵਿਚ, ਕਿਸੇ ਆਪਣੀ ਲੈਅ ਵਿਚ, ਕਿਸੇ ਆਪਣੀ ਧੁਨ ਵਿਚ ਭਰਪੂਰ ਹੋ ਰਿਹਾ ਹੈ। ਅਨੂ-

ਪ੍ਰਮਾਣੂ, ਕੀੜਾ-ਮਕੌੜਾ, ਪੱਥਰ-ਪਹਾੜ, ਚੰਗਾ-ਮੰਦਾ, ਸਾਰਿਆਂ ਦੇ ਅੰਦਰ ਉਹ ਵਿਆਪਕ ਹੈ। ਤੇ ਬਾਬੇ ਨਾਨਕ ਦੀ ਨਜ਼ਰ ਇਹ ਹੈ :-

*"ਆਪੇ ਰਸੀਆ ਆਪਿ ਰਸੁ"*

ਉਹ ਰਸ, ਬੜਾ ਅਲੌਕਿਕ ਰਸ, ਬੜਾ ਬੇਨਜ਼ੀਰ ਰਸ। ਇਥੋਂ ਤੱਕ ਕਿ ਜਿਸ ਰਸ ਦੇ ਮੁਕਾਬਲੇ ਕੋਈ ਰਸ ਵੀ ਨਹੀਂ, ਉਹ ਰਸ ਵਾਹਿਗੁਰੂ ਆਪ ਹੈ। ਤੇ ਉਸ ਰਸ ਨੂੰ ਰਾਵਣ ਵਾਲਾ ਭਾਵ ਮਾਨਣ ਵਾਲਾ ਵੀ ਉਹ ਆਪ ਹੀ ਹੈ।

*"ਆਪੇ ਰਸੀਆ ਆਪਿ ਰਸੁ*
*ਆਪੇ ਰਾਵਣਹਾਰੁ॥*
*ਆਪੇ ਹੋਵੈ ਚੋਲੜਾ.......*

(ਪੰਨਾ ੨੩)

ਇਕ ਤੇ ਚੋਲਾ ਉਹ ਹੈ ਜਿਹੜਾ ਅਸੀਂ ਕੱਪੜੇ ਦਾ ਬਣਾ ਕੇ ਆਪ ਗਲ ਪਾਉਂਦੇ ਹਾਂ। ਭਾਵੇਂ ਉਹ ਕੱਪੜਾ ਘੱਟ ਕੀਮਤ ਦਾ ਹੋਵੇ ਤੇ ਭਾਵੇਂ ਉਹ ਵੱਧ ਕੀਮਤ ਦਾ ਹੋਵੇ। ਇਥੇ ਚੋਲੜਾ ਦਾ ਅਰਥ ਗਲ ਪਾਉਣ ਵਾਲਾ ਚੋਲਾ ਨਹੀਂ। ਇਥੇ ਚੋਲੜੇ ਦਾ ਅਰਥ ਹੈ 'ਇਸਤਰੀ'। 

*ਆਪੇ ਹੋਵੈ ਚੋਲੜਾ*
*ਆਪੇ ਸੇਜ ਭਤਾਰੁ॥*

ਜਿਸ ਵੇਲੇ ਜ਼ਿਕਰ ਆ ਜਾਏ ਨਾ ਕਿ ਸਿੰਘ ਵੀ ਉਹ ਆਪ ਹੀ ਹੈ। ਭਤਾਰ ਮਤਲਬ ਪਤੀ ਵੀ ਉਹ ਆਪ ਹੀ ਹੈ। ਫਿਰ ਚੋਲੜਾ ਮਤਲਬ ਇਸਤਰੀ ਵੀ ਉਹ ਆਪ ਹੀ ਹੈ।

*ਰੰਗਿ ਰਤਾ ਮੇਰਾ ਸਾਹਿਬੁ*
*ਰਵਿ ਰਹਿਆ ਭਰਪੂਰਿ॥*
*ਆਪੇ ਮਾਛੀ ਮਛੁਲੀ*

ਮੇਰਾ ਨਿਰੰਕਾਰ ਖੁਦ ਆਪ ਹੀ ਮੱਛੀਆਂ ਫੜਨ ਵਾਲਾ ਸ਼ਿਕਾਰੀ ਹੈ। ਔਰ ਮੱਛੀ ਵੀ ਉਹ ਆਪ ਹੀ ਹੈ।

*ਆਪੇ ਮਾਛੀ ਮਛੁਲੀ,*
*ਆਪੇ ਪਾਣੀ ਜਾਲੁ॥"*

ਜਿਸ ਪਾਣੀ ਵਿਚ ਮਛਲੀ ਨੇ ਤਾਰੀਆਂ ਲਾਉਣੀਆਂ ਨੇ ਉਹ ਪਾਣੀ ਵੀ ਮੇਰਾ ਪ੍ਰਭੂ ਹਰੀ ਪ੍ਰਮਾਤਮਾ ਆਪ ਹੀ ਹੈ। ਤੇ ਜਿਸ ਜਾਲ ਵਿਚ ਮੱਛੀ ਨੇ ਫਸ ਜਾਣਾ ਹੈ,

ਉਹ ਜਾਲ ਵੀ ਮੇਰਾ ਪ੍ਰਭੂ ਆਪ ਹੀ ਹੈ। ਉਸ ਦੇ ਬਿਨਾਂ ਹੋਰ ਕੋਈ ਚੀਜ਼ ਨਜ਼ਰ ਹੀ ਨਹੀਂ ਆਉਂਦੀ।

*"ਆਪੇ ਜਾਲ ਮਣਕੜਾ*

ਜਾਲ ਦੇ ਹੇਠਾਂ ਇਕ ਧਾਗਾ, ਡੋਰ ਜਾਂ ਰੱਸੀ ਹੁੰਦੀ ਹੈ ਔਰ ਉਸ ਰੱਸੀ ਵਿਚ ਸ਼ਿਕਾਰੀਆਂ ਨੇ ਮਣਕੇ ਪਰੋਏ ਹੁੰਦੇ ਨੇ ਲੋਹੇ ਦੇ, ਜਿਹੜੇ ਛੇਤੀ ਨਾਲ ਉਸ ਨੂੰ ਥੱਲੇ ਲੈ ਕੇ ਬੈਠ ਜਾਂਦੇ ਨੇ ਭਾਵ ਕਿ ਉਹ ਮੱਛੀ ਨੂੰ ਦੌੜਨ ਨਹੀਂ ਦਿੰਦੇ।

*ਆਪੇ ਜਾਲ ਮਣਕੜਾ*

ਜਾਲ ਦੇ ਵਿਚ ਜਿਹੜੇ ਲੋਹੇ ਦੇ ਮਣਕੇ ਨੇ, ਉਹ ਵੀ ਮੇਰਾ ਵਾਹਿਗੁਰੂ ਆਪ ਹੀ ਹੈ।

*ਆਪੇ ਜਾਲ ਮਣਕੜਾ*
*ਆਪੇ ਅੰਦਰਿ ਲਾਲੁ॥"*

(ਪੰਨਾ ੨੩)

ਉਹਨਾਂ ਮਣਕਿਆਂ ਦੇ ਛੇਕ ਵਿਚ ਮੇਰਾ ਵਾਹਿਗੁਰੂ ਲਾਲ ਭਾਵ ਰੱਸੀ ਉਹ ਆਪ ਹੀ ਹੈ। ਐਸਾ ਜੋ ਅਲੌਕਿਕ ਵਾਹਿਗੁਰੂ ਹੈ ਤੇ ਨਾਨਕ-ਨਿਰੰਕਾਰੀ ਜਿਹੜੇ ਹਰ ਜ਼ੱਰਰੇ ਵਿਚ ਆਪਣੇ ਪਿਆਰੇ ਨੂੰ ਵੇਖਦੇ ਨੇ। ਸਾਹਿਬ ਕਹਿੰਦੇ ਨੇ, ਹੇ ਮੇਰੇ ਨਿਰੰਕਾਰ ਜੀ! ਤੈਨੂੰ ਰਸੇ ਹੋਏ ਨੂੰ, ਤੈਨੂੰ ਵਿਆਪਕ ਨੂੰ,

*ਨਿਤ ਰਵੈ ਸੋਹਾਗਣੀ*

ਇਥੇ ਸੋਹਾਗਣੀ ਦੇ ਅਰਥ ਹਨ, ਗੁਰਮੁਖ। ਭਾਵ ਕਿ ਗੁਰਮੁਖ ਨਿੱਤ ਤੇਰੇ ਨਾਮ ਦਾ ਅੰਮ੍ਰਿਤ ਪੀਂਦੇ ਨੇ। ਨਿੱਤ ਤੇਰੇ ਨਾਲ ਰੰਗਰਲੀਆਂ ਮਾਣਦੇ ਨੇ।

*ਨਿਤ ਰਵੈ ਸੋਹਾਗਣੀ*
*ਦੇਖੁ ਹਮਾਰਾ ਹਾਲੁ॥*

ਹੇ ਮਹਾਰਾਜ! ਜਿਹੜੇ ਤੇਰੇ ਤੋਂ ਵਿਛੜੇ ਹੋਏ ਨੇ, ਜਿਹੜੇ ਤੇਰੇ ਤੋਂ ਦੂਰ ਨੇ, ਉਹਨਾਂ ਦਾ ਹਾਲ ਕੀ ਹੋਵੇਗਾ? ਉਹਨਾਂ ਦੀ ਹਾਲਤ ਕੈਸੀ ਹੋਵੇਗੀ? ਬੜੀ ਤਰਸਯੋਗ ਹਾਲਤ ਹੋਵੇਗੀ ਉਹਨਾਂ ਦੀ ਜਿਨ੍ਹਾਂ ਨੂੰ ਤੂੰ ਕਦੇ ਨਹੀਂ ਮਿਲਿਆ।

*ਪ੍ਰਣਵੈ ਨਾਨਕੁ ਬੇਨਤੀ*
*ਤੂ ਸਰਵਰੁ ਤੂ ਹੰਸੁ॥*

ਸਾਹਿਬ ਕਹਿੰਦੇ ਨੇ, ਹੇ ਮੇਰੇ ਵਾਹਿਗੁਰੂ! ਮਾਨਸਰੋਵਰ ਵੀ ਤੂੰ ਹੈਂ। ਔਰ ਉਥੇ ਹੰਸ

ਬਣ ਕੇ ਮੋਤੀ ਚੁਗਣ ਵਾਲਾ ਵੀ ਤੂੰ ਹੀ ਹੈਂ।

**ਕਉਲੁ ਤੂ ਹੈ........,**

ਕਮਲ ਫੁੱਲ ਜਿਹੜਾ ਸੂਰਜ ਦੀ ਰੋਸ਼ਨੀ ਨਾਲ ਖਿੜਦਾ ਹੈ, ਉਹ ਵੀ ਤੂੰ ਹੀ ਹੈਂ। ਤੇਰੇ ਤੋਂ ਬਿਨਾਂ ਦੁਨੀਆਂ ਦੇ ਤਖਤੇ ਉਤੇ ਹੋਰ ਕੋਈ ਚੀਜ਼ ਵੀ ਨਜ਼ਰ ਨਹੀਂ ਆਉਂਦੀ। ਇਸ ਲਈ ਐ ਮੇਰੇ ਰਮੇ ਹੋਏ ਵਿਆਪਕ ਪ੍ਰਭੂ! ਸੰਸਾਰ ਦੇ ਰਾਖੇ, ਲੜ ਲਗਿਆਂ ਦੀ ਲਾਜ ਰੱਖਣ ਵਾਲੇ, ਮੈਂ ਤੇਰੇ ਅੱਗੇ ਅਰਦਾਸ ਕਰਦਾ ਹਾਂ :-

**ਦੇਖ ਹਮਾਰਾ ਹਾਲ ਪਿਆਰੇ,**
**ਦੇਖੁ ਹਮਾਰਾ ਹਾਲ॥**

(ਪੰਨਾ ੨੩)

ਸਾਹਿਬ ਨਾਨਕ-ਨਿਰੰਕਾਰੀ ਜੀ ਦੇ ਦੋ ਸਿੱਖ ਹੋਏ ਨੇ, ਭਾਈ ਮਾਲੋ ਤੇ ਭਾਈ ਮਾਂਗਾ। ਉਹਨਾਂ ਦਾ ਜੀਵਨ ਬੜਾ ਅਜੀਬ ਸੀ, ਬੜਾ ਨਿਰਾਲਾ ਸੀ ਔਰ ਬੜਾ ਸੁੰਦਰ ਸੀ। ਦੋਵੇਂ ਸਤਿਸੰਗੀ ਸਨ ਤੇ ਦੋਵੇਂ ਪਿਆਰ ਨਾਲ ਸਤਿਸੰਗ ਵਿਚ ਆਉਂਦੇ ਸਨ। ਔਰ ਸਤਿਸੰਗੀ ਹੋਣਾ ਗੁਰਸਿੱਖ ਦੇ ਅੰਦਰ ਸਾਹਿਬ ਸੱਚੇ ਪਾਤਸ਼ਾਹ ਨੇ ਬੜਾ ਵੱਡਾ ਗੁਣ ਬਿਆਨ ਕੀਤਾ ਹੈ।



ਮਾਨ ਸਿੰਘ ਜੀ 'ਝੌਰ' ਦੱਸਦੇ ਹਨ ਕਿ ਕੋਈ ਐਸੀ ਜਗ੍ਹਾ ਨਹੀਂ ਹਿੰਦੁਸਤਾਨ ਦੀ, ਜਿਥੇ ਜਾ ਕੇ ਮੈਂ ਪ੍ਰਚਾਰ ਨਾ ਕੀਤਾ ਹੋਵੇ। ਮੈਂ ਸਾਗਰ ਵਿਚ ਗਿਆ ਹਾਂ ਤੇ ਸਾਗਰ ਹੈ 'ਸਿਪੀ' ਵਿਚ। ਮੈਨੂੰ 57 ਵਰ੍ਹੇ ਹੋ ਗਏ ਨੇ ਉਥੇ ਪ੍ਰਚਾਰ ਕਰਦਿਆਂ ਤੇ 57 ਵਰ੍ਹਿਆਂ ਵਿਚ ਮੈਂ ਉਥੇ ਇਕ ਮਾਈ ਵੇਖੀ ਹੈ ਸਹਿਜਧਾਰੀ, ਜਿਹੜੀ ਕਿ ਸਵੇਰੇ ਤਿੰਨ ਵਜੇ ਘਰੋਂ ਆਉਂਦੀ ਸੀ। ਬਾਲਟੀ ਘਰੋਂ ਲਿਆਉਣੀ ਤੇ ਖੂਹ ਤੇ ਖਲੋ ਜਾਣਾ। ਪਾਣੀ ਕੱਢਣਾ ਤੇ ਜਿੰਨੇ ਸਿੱਖ ਗੁਰਦੁਆਰੇ ਇਸ਼ਨਾਨ ਕਰਨ ਆਉਣ ਤੇ ਉਹਨਾਂ ਦਾ ਇਸ਼ਨਾਨ ਉਸ ਮਾਈ ਨੇ ਕਰਵਾਉਣਾ। ਔਰ ਅਗਰ ਕੋਈ ਸਿੱਖ ਉਸ ਮਾਈ ਕੋਲੋਂ ਬਾਲਟੀ ਲੈ ਕੇ ਆਪ ਸੇਵਾ ਕਰਨ ਦਾ ਚਾਰਾ ਕਰੇ ਤੇ ਉਹ ਮਾਈ ਰੋ ਪੈਂਦੀ ਸੀ। ਤੇ ਅੱਗੋਂ ਕਹਿੰਦੀ ਸੀ, ਗੁਰੂ ਨਾਨਕ ਦੇ ਸਿੱਖਾ! ਮੇਰੀ ਸੇਵਾ ਵਿਚ ਵਿਘਨ ਨਾ ਪਾ। ਮੇਰੀ ਸੇਵਾ ਵਿਚ ਪ੍ਰਤੀਬੰਧਕ ਨਾ ਬਣ। ਮੇਰੀ ਸੇਵਾ ਨਿੱਭ ਜਾਣ ਦੇ। ਇਹ ਹੈ ਸਤਿਸੰਗ ਦਾ ਰੰਗ। ਉਹ ਅੰਦਰੋਂ-ਬਾਹਰੋਂ ਨਰਮ ਹੁੰਦਾ ਹੈ। ਉਹਦੇ ਵਿਚ ਕੁਰਹਿਤ-ਪਨ ਨਹੀਂ ਹੁੰਦਾ। ਉਸ ਵਿਚ ਸਖਤੀ ਨਹੀਂ ਹੁੰਦੀ। ਉਸ ਨੂੰ ਗਰੀਬ-ਨਿਵਾਜ਼ ਨੇ ਬੜੀ ਨਿਮਰਤਾ, ਬੜਾ ਮੁਲਾਇਮ-ਪਨ ਬਖਸ਼ਿਆ ਹੁੰਦਾ ਹੈ।

'ਭਾਈ ਮਾਲੋ' ਤੇ 'ਭਾਈ ਮਾਂਗਾ' ਇਹ ਸਤਿਸੰਗੀ ਸਨ। ਕੀਰਤਨ ਆਪ ਕਰਨਾ

ਜਾਣਦੇ ਸਨ, ਕਥਾ ਆਪ ਕਰਨੀ ਜਾਣਦੇ ਸਨ, ਫਿਰ ਵੀ ਨਾਨਕ-ਨਿਰੰਕਾਰੀ ਦੀ ਚਰਨ-ਸ਼ਰਨ ਵਿਚ ਹਾਜ਼ਿਰ ਹੋਏ। ਤੇ ਗਰੀਬ-ਨਿਵਾਜ਼ ਨੂੰ ਹੱਥ ਜੋੜ ਕੇ ਅਰਜ਼ ਕੀਤੀ, ਸਾਹਿਬ! ਕਲਯੁੱਗ ਹੈ, ਪਾਪਾਂ ਦਾ ਬੜਾ ਜ਼ੋਰ ਹੈ। ਚਾਰ-ਚੁਫੇਰੇ ਬਦੀਆਂ ਦੀ ਅੱਗ ਬਲ ਰਹੀ ਹੈ। ਇਸ ਲਈ ਅਸੀਂ ਤੁਹਾਡੀ ਚਰਨ-ਸ਼ਰਨ ਆਏ ਹਾਂ। ਸਾਡੇ ਕਲਿਆਣ ਵਾਸਤੇ ਕੋਈ ਉੱਤਮ ਉਪਦੇਸ਼ ਕਰੋ। ਗਰੀਬ-ਨਿਵਾਜ਼! ਸਾਡੇ ਭਲੇ ਵਾਸਤੇ ਕੋਈ ਕਲਿਆਣਕਾਰੀ ਉਪਦੇਸ਼ ਕਰੋ, ਤਾਂਕਿ ਸਾਡਾ ਬੇੜਾ ਭਵ-ਸਾਗਰ ਵਿਚੋਂ ਪਾਰ ਹੋ ਜਾਏ। ਜਿਸ ਵੇਲੇ ਇਹੋ ਜਿਹੇ ਸਿੱਖਾਂ ਦੇ ਜੀਵਨ ਮੇਰੇ ਸਾਹਮਣੇ ਆਉਂਦੇ ਨੇ ਨਾ ਤੇ ਨਾਲ ਹੀ ਸਾਹਿਬਾਂ ਦਾ ਅੰਮ੍ਰਿਤ ਬਚਨ ਵੀ ਮੇਰੇ ਸਾਹਮਣੇ ਆ ਜਾਂਦਾ ਹੈ :-

*"ਮੇਰੇ ਲਾਲ ਭਲੋ ਰੇ ਭਲੋ ਰੇ*
*ਭਲੋ ਹਰਿ ਮੰਗਨਾ॥"*

(ਪੰਨਾ ੬੭੮)

ਸਭ ਤੋਂ ਚੰਗਾ ਮੰਗਣਾ, ਅਗਰ ਕੋਈ ਹੈ ਤੇ ਉਹ ਹੈ "ਸਤਿਨਾਮ-ਵਾਹਿਗੁਰੂ" ਦਾ ਨਾਮ! ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਨੂੰ ਚਾਨਣਾ ਬਖਸ਼ਦੇ ਨੇ :-

*"ਕਿਆ ਮਾਂਗਉ ਕਿਛੁ ਥਿਰੁ ਨਾਹੀ॥"*



(ਪੰਨਾ ੬੯੨)

ਭਾਵ ਕਿ ਤੇਰੇ ਨਾਮ ਨੂੰ ਛੱਡ ਕੇ ਮੈਂ ਹੋਰ ਕੀ ਮੰਗਾਂ! ਇਥੇ ਥਿਰ ਰਹਿਣ ਵਾਲੀ ਚੀਜ਼, ਸਦਾ ਰਹਿਣ ਵਾਲੀ ਚੀਜ਼ ਕੋਈ ਨਜ਼ਰ ਨਹੀਂ ਆਉਂਦੀ। ਇਥੇ ਤੇ ਸਾਰਾ ਚਲੋ-ਚਲੀ ਦਾ ਮੇਲਾ ਹੈ। ਇਸ ਲਈ ਕ੍ਰਿਪਾ ਕਰੋ, ਨਾਮ ਬਖਸ਼ੋ।

*"ਨਾਰਾਇਣ ਨਿਜ ਰੂਪਿ ਧਰਿ*
*ਨਾਥਾ ਨਾਥ ਅਨਾਥ ਕਰਾਇਆ।*
*ਕਰਤਾ ਪੁਰਖੁ ਵਖਾਣੀਐ*
*ਕਾਰਣੁ ਕਰਣੁ ਬਿਰਦੁ ਬਿਰਦਾਇਆ।"*

(ਭਾਈ ਗੁਰਦਾਸ, ਵਾਰ ੨੪/੧)

ਦਰਬਾਰ ਕਰਤਾਰਪੁਰ ਸਾਹਿਬ ਵਿਚ ਧਰਮਸਾਲ ਬਣਾ ਕੇ, ਸਾਧਸੰਗਤ ਦਾ ਸੱਚਖੰਡ ਵਸਾ ਕੇ, "ਵਾਹਿਗੁਰੂ" ਸ਼ਬਦ ਸ੍ਰੀ ਨਾਨਕ-ਨਿਰੰਕਾਰੀ ਨੇ ਰਾਵੀ ਦੇ ਕੰਢੇ ਉਤੇ ਲੋਕਾਂ ਦੇ ਕੰਨਾਂ ਤੱਕ ਪਹੁੰਚਾ ਦਿੱਤਾ, ਤਾਂਕਿ ਲੋਕਾਂ ਵਿਚ ਠੰਢ ਵਰਤ ਜਾਏ। ਉਸ ਸਤਿਨਾਮ ਤੇ ਵਾਹਿਗੁਰੂ ਦਾ ਆਸਰਾ ਲੈ ਕੇ ਸਾਰੇ ਸੰਸਾਰ ਵਿਚ ਆਪ ਨੇ ਵਿਜੈ ਕੀਤੀ।

ਭਾਈ ਮਾਲੋ ਤੇ ਭਾਈ ਮਾਂਗਾ ਆਪਣੇ ਕਲਿਆਣ ਵਾਸਤੇ ਸਾਹਿਬਾਂ ਕੋਲ ਆਏ, ਤਾਂ ਗਰੀਬ-ਨਿਵਾਜ਼ ਕਹਿਣ ਲੱਗੇ, ਜਿਹੜਾ ਰਾਜਸੀ-ਤਾਮਸੀ ਤੱਪ ਹੈ ਨਾ, ਇਹਦੇ ਵਿਚ ਮਨ ਨਹੀਂ ਟਿਕਦਾ, ਇਸ ਨਾਲ ਬ੍ਰਹਮ-ਗਿਆਨ ਨਹੀਂ ਹੁੰਦਾ। ਉਹ ਹੈ ਜੰਗਲਾਂ ਵਿਚ ਰਹਿਣਾ, ਧੂਨੀਆਂ ਤਪਣੀਆਂ, ਪੁੱਠੇ ਲਟਕੇ ਰਹਿਣਾ ਤੇ ਨਦੀ ਕਿਨਾਰੇ ਕੁਟੀਆ ਬਣਾ ਲੈਣੀ। ਇਸ ਨਾਲ ਰਿੱਧੀ ਸਿੱਧੀ ਤੇ ਪ੍ਰਾਪਤ ਹੋ ਜਾਂਦੀ ਹੈ, ਲੇਕਿਨ ਇਸ ਨਾਲ ਗਿਆਨ ਪ੍ਰਾਪਤ ਨਹੀਂ ਹੁੰਦਾ। ਤੇ ਕਾਮ-ਕ੍ਰੋਧ ਕਦੇ ਮਰਦਾ ਨਹੀਂ। ਉਹ ਰਿੱਧੀ-ਸਿੱਧੀ ਵਾਲੇ ਦੇ ਚਾਰ-ਚੁਫੇਰੇ ਚੱਕਰ ਕੱਟਦਾ ਰਹਿੰਦਾ ਹੈ। ਸ੍ਰਿੰਗੀ ਰਿਖੀ ਨੂੰ ਵੇਖ ਲਵੋ, ਉਹ ਕਾਮ, ਕ੍ਰੋਧ ਤੋਂ ਛੁਟਕਾਰਾ ਨਹੀਂ ਪਾ ਸਕਿਆ। ਬੜੇ-ਬੜੇ ਰਿਸ਼ੀ-ਮਹਾਤਮਾ ਜਿਹੜੇ ਨੇ ਨਾ, ਉਹਨਾਂ ਦੀਆਂ ਜ਼ਿੰਦਗੀਆਂ ਪੜ੍ਹੀਏ ਨਾ ਤਾਂ ਮੂੰਹ ਵਿਚ ਉਂਗਲਾਂ ਪੈ ਜਾਂਦੀਆਂ ਨੇ।

ਗਰੀਬ-ਨਿਵਾਜ਼ ਕਹਿਣ ਲੱਗੇ, ਇਹਨਾਂ ਚੀਜ਼ਾਂ ਨਾਲ ਕਾਮ-ਕ੍ਰੋਧ ਵੱਸ ਵਿਚ ਨਹੀਂ ਆਉਂਦਾ। ਤਾਂ ਉਹ ਕਹਿਣ ਲੱਗੇ, ਮਹਾਰਾਜ ਫਿਰ ਕੀ ਕਰੀਏ? ਤਾਂ ਗਰੀਬ-ਨਿਵਾਜ਼ ਕਹਿਣ ਲੱਗੇ, ਕਥਾ ਤੇ ਕਰੀਤਨ ਰੀਝ ਨਾਲ ਸੁਣਨਾ। ਗੁਰਦੁਆਰੇ ਦੋਵੇਂ ਵੇਲੇ ਪੈਰਾਂ ਨਾਲ ਤੁਰ ਕੇ ਜਾਣਾ ਭਾਈ ਮਾਲੋ। ਤੇ ਗੁਰਦੁਆਰੇ ਜਾ ਕੇ ਆਪਣੀਆਂ ਗੱਲਾਂ ਨਹੀਂ ਕਰਨੀਆਂ, ਨਿੰਦਿਆ ਚੁਗਲੀ ਨਹੀਂ ਕਰਨੀ, ਬਲਕਿ ਗੁਰਦੁਆਰੇ ਜਾ ਕੇ, ਮਨ ਇਕਾਗਰ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣਨੀ। ਭਾਵੇਂ ਉਹ ਪਾਠ ਹੋਵੇ, ਭਾਵੇਂ ਉਹ ਕਥਾ ਹੋਵੇ ਤੇ ਭਾਵੇਂ ਉਹ ਕੀਰਤਨ ਹੋਵੇ। ਕਿਉਂਕਿ ਇਹ ਸਭ ਕੁਝ ਕਰਨ ਨਾਲ ਬ੍ਰਹਮ-ਗਿਆਨ ਪ੍ਰਾਪਤ ਹੋ ਜਾਂਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਕ ਬਚਨ ਆਉਂਦਾ ਹੈ :-



***"ਲਖ ਸੁਰਗ ਸਿਰਤਾਜ"***

(ਭਾਈ ਗੁਰਦਾਸ, ਵਾਰ ੧੪/੧੯)

ਭਾਵ ਕਿ ਉਹ ਸਿੱਖ ਲੱਖਾਂ ਸਵਰਗਾਂ ਦਾ ਸਿਰਤਾਜ ਯਾਨੀ ਰਾਜਾ ਹੈ। ਕਿਹੜਾ?

ਸਾਹਿਬ ਕਹਿੰਦੇ ਨੇ ਗੁਰੂ ਕਾ ਲੰਗਰ ਪੱਕਦਾ ਹੋਵੇ ਤੇ ਜਿਹੜਾ ਉਥੇ ਬਾਲਣ ਦਿੰਦਾ ਹੋਵੇ ਨਾ ਸੇਵਕ ਬਣ ਕੇ, ਉਹ ਲੱਖਾਂ ਸਵਰਗਾਂ ਦਾ ਰਾਜਾ ਹੈ। ਤੇ ਫਿਰ ਜੋੜੇ ਝਾੜਨੇ ਇਹ ਵੀ ਸੇਵਾ ਹੈ, ਸਿੱਖਾਂ ਦੇ ਜੂਠੇ ਬਰਤਨ ਮਾਂਜਨੇ, ਇਹ ਵੀ ਸੇਵਾ ਹੈ। ਸਿੱਖਾਂ ਦਾ ਇਸ਼ਨਾਨ ਕਰਵਾਉਣਾ, ਇਹ ਵੀ ਸੇਵਾ ਹੈ। ਇਹ ਬੜਾ ਸੁਖਾਇਣ ਕਰਮ ਹੈ। ਲੇਕਿਨ ਇਸ ਦਾ ਫਲ ਬੜਾ ਜ਼ਿਆਦਾ ਹੈ। ਇਸ ਨਾਲ ਬ੍ਰਹਮ-ਗਿਆਨ ਦੀ ਪ੍ਰਾਪਤੀ ਹੈ, ਨਿਮਰਤਾ ਅੰਦਰ ਆ ਜਾਂਦੀ ਹੈ। ਹਉਮੈ-ਹੰਕਾਰ ਅੰਦਰੋਂ ਦੂਰ ਚਲੇ ਜਾਂਦੇ

ਨੇ। ਇਥੋਂ ਤੱਕ ਕਿ ਕਾਮ-ਕ੍ਰੋਧ ਦੀ ਪੇਸ਼ ਵੀ ਨਹੀਂ ਜਾਂਦੀ। ਇਸ ਲਈ ਭਾਈ ਮਾਲੋ, ਦੋਵੇਂ ਵੇਲੇ ਤੁਰ ਕੇ ਸੰਗਤ ਵਿਚ ਜਾਣਾ। ਦੋਵੇਂ ਵੇਲੇ ਕਥਾ ਕੀਰਤਨ ਸੁਣਨਾ। ਬਿਰਤੀ ਇਕਾਗਰ ਕਰਕੇ ਸੁਣਨਾ। ਤੇ ਜਦੋਂ ਇਕਾਂਤ ਵਿਚ ਸਮਾਂ ਮਿਲੇ, ਉਦੋਂ ਆਪ ਨਾਮ ਜਪਣਾ। ਇਹ ਬਾਬੇ ਨਾਨਕ-ਨਿਰੰਕਾਰੀ ਨੇ ਭਾਈ ਮਾਲੋ ਤੇ ਭਾਈ ਮਾਂਗਾ ਨੂੰ ਉਪਦੇਸ਼ ਦਿੱਤਾ, ਜਿਨ੍ਹਾਂ ਦੀ ਇਸ ਉਪਦੇਸ਼ ਨਾਲ ਕਲਿਆਣ ਹੋਈ, ਕਿਉਂਕਿ ਇਸ ਵਿਚ ਨਾਮ ਹੈ। ਇਹ ਉਹ ਨਾਮ ਹੈ ਜਿਹੜਾ ਅਦੁੱਤੀ ਹੈ, ਜਿਹੜਾ ਆਖੰਡ ਹੈ ਤੇ ਜਿਹੜਾ ਸਦੀਵੀਂ ਹੈ। ਤੇ ਨਾਮ ਦੀ ਹੀ ਬਰਕਤ ਨਾਲ ਸਾਰੇ ਕਾਰਜ ਸ਼ੁੱਧ ਹੋ ਜਾਂਦੇ ਨੇ। ਮੈਂ ਜਦੋਂ ਵੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਬਚਨ ਕਰਦਾ ਹਾਂ ਨਾ ਤਾਂ ਹਜ਼ੂਰ ਸਾਨੂੰ ਫੁਰਮਾਉਂਦੇ ਨੇ :-

*"ਬਿਨੁ ਬਾਜੇ ਕੈਸੋ ਨਿਰਤਿਕਾਰੀ॥"*

(ਪੰਨਾ ੧੧੪੦)

ਕਈ ਟੋਲੀਆਂ ਐਸੀਆਂ ਨੇ ਭਾਰਤਵਰਸ਼ ਵਿਚ ਜਿਹੜੀਆਂ ਪੈਰਾਂ ਨੂੰ ਘੁੰਗਰੂ ਬੰਨ੍ਹ ਕੇ, ਇਕ ਲੰਮਾ ਜਿਹਾ ਚੋਲਾ ਪਾ ਕੇ, ਉਤੋਂ ਦੀ ਇਕ ਪੱਟਕਾ ਜਿਹਾ ਬੰਨ੍ਹ ਕੇ ਤੇ ਫਿਰ ਉਹ ਨੱਚਦੇ ਨੇ। ਬਿਹਾਰ ਵਿਚ ਅਜੇ ਵੀ ਇਸ ਦਾ ਰਿਵਾਜ ਬੜਾ ਹੈ। ਪਰ ਉਹ ਆਦਮੀ ਨੱਚਦਾ ਤਾਂ ਹੀ ਸੀ ਜੇਕਰ ਵਾਜਾ ਵੱਜੇ, ਖੜਤਾਲਾਂ ਵੱਜਣ, ਘੁੰਗਰੂ ਵੱਜਣ, ਚਿਮਟਾ ਖੜਕੇ। ਕਿਤੇ ਟਪਲਾ ਨਾ ਖਾ ਜਾਣਾ ਕਿ ਗੁਰਾਂ ਦਾ ਹੁਕਮ ਸਾਨੂੰ ਇੰਨਾ! ਸਾਨੂੰ ਤੇ ਸਤਿਗੁਰਾਂ ਦਾ ਹੁਕਮ ਇਹ ਹੈ ਕਿ :-

*"ਨਚਿਐ ਟਪਿਐ ਭਗਤਿ ਨ ਹੋਇ॥"*

(ਪੰਨਾ ੧੫੯)

ਨੱਚਣ ਟੱਪਣ ਨੂੰ ਭਗਤੀ ਨਹੀਂ ਕਹਿੰਦੇ। ਆਸਾ ਦੀ ਵਾਰ ਦੇ ਪਾਠੀਆ ਤੂੰ ਤੇ ਕਿੰਨੀ ਵੇਰਾਂ ਇਹ ਬਚਨ ਸੁਣਿਆ ਹੋਵੇਗਾ :-

*"ਨਚਣੁ ਕੁਦਣੁ ਮਨ ਕਾ ਚਾਉ॥"*

(ਪੰਨਾ ੪੬੫)

ਇਹ ਮਨ ਦਾ ਫਟੇਵਾਂ ਹੈ। ਇਹ ਮਨ ਦੀ ਮਸਤੀ ਹੈ। ਇਹ ਮਨ ਦੇ ਵਿਗੜੇਪਨ ਦਾ ਇਕ ਜੀਉਂਦਾ-ਜਾਗਦਾ ਸਬੂਤ ਹੈ ਕਿ ਜਪੁਜੀ ਨਹੀਂ ਪੜ੍ਹਦਾ ਤੇ ਨੱਚਣ, ਟੱਪਣ ਲੱਗ ਪਿਆ। ਇਸ ਦਾ ਨਾਮ ਸਿਮਰਨ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ :-

*"ਵਾਜਾ ਮਤਿ"*

ਭਾਵ ਕਿ ਜਿਹੜੀ ਚੰਗੀ ਮੱਤ ਹੈ, ਜਿਹੜੀ ਧੋਤੀ ਹੋਈ ਮੱਤ ਹੈ। ਉਹ ਤੇ ਹੋਵੇ ਤੇ

ਅੰਦਰ ਵੱਜਦਾ ਹੋਵੇ ਵਾਜਾ।

*"ਵਾਜਾ ਮਤਿ ਪਖਾਵਜੁ ਭਾਉ॥"*

ਤੇ ਜਿਹੜਾ ਵਾਹਿਗੁਰੂ ਨਾਲ ਪ੍ਰੇਮ ਕਰਨਾ ਹੈ, ਇਹ ਹੋਵੇ ਤਬਲਾ। ਇਹ ਦੋ ਚੀਜ਼ਾਂ ਅੰਦਰ ਸਾਜ ਵੱਜਦੇ ਹੋਣ। ਚੰਗੀ ਸ਼ੁੱਧ, ਪਵਿੱਤਰ ਧੋਤੀ ਹੋਈ ਮੱਤ ਦਾ ਵਾਜਾ ਤੇ ਪ੍ਰੇਮ ਦੀ ਢੋਲਕੀ, ਪ੍ਰੇਮ ਦੀ ਮਰਦੰਗ ਅੰਦਰ ਵੱਜਦੀ ਹੋਵੇ।

*"ਵਾਜਾ ਮਤਿ ਪਖਾਵਜੁ ਭਾਉ॥"*

(ਪੰਨਾ ੩੫੦)

ਇਹ ਹੈ ਸੱਚੀ ਭਗਤੀ, ਇਹ ਹੈ ਸੱਚੀ ਤਪੱਸਿਆ। ਔਰ ਜਿਹੜਾ ਘੁੰਗਰੂ ਬੰਨ੍ਹ ਕੇ ਨੱਚਣ ਲੱਗ ਪੈਣਾ, ਇਸ ਨੂੰ ਤੇ ਭਗਤੀ ਨਹੀਂ ਆਖਦੇ। ਇਕ ਹੋਰ ਬਚਨ ਆਉਂਦਾ ਹੈ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ :-

*"ਆਖਿ ਆਖਿ ਮਨੁ ਵਾਵਣਾ"*

(ਪੰਨਾ ੫੩)

ਵਾਹਿਗੁਰੂ ਨੂੰ ਜਪਣਾ। ਗੁਰਮਤਿ ਦੀ ਬੋਲੀ ਵਿਚ ਆਖ ਨੂੰ ਜਪਣਾ ਕਹਿੰਦੇ ਹਨ।



*"ਆਖਹਿ ਈਸਰ ਆਖਹਿ ਸਿਧ"*

(ਜਪੁਜੀ ਸਾਹਿਬ)

ਜਪਦੇ ਨੇ ਉਸ ਨੂੰ ਕਈ, ਪਰ ਅੰਤ ਨਹੀਂ ਪਾਉਂਦੇ। ਵਾਹਿਗੁਰੂ ਨੂੰ ਆਖੋ, ਸਿਮਰੋ, ਜਪਹੁ, ਗਾਵਹੁ। ਪਰ ਵਾਜਾ ਵਜਾਇਓ ਮਨ ਦਾ। ਤੇ ਜਿਸ ਨੂੰ ਅਸੀਂ ਮਨ ਦਾ ਵਾਜਾ ਸੁਣਾਉਣਾ ਹੈ ਨਾ, ਉਹ ਵਾਹਿਗੁਰੂ ਜਾਣੇ ਕਿ ਉਹ ਆਪ ਕਿਥੇ ਰਹਿੰਦਾ ਹੈ ਤੇ ਕਿਥੇ ਨਹੀਂ। ਅਸੀਂ ਤਾਂ ਸ਼ਰਧਾ ਨਾਲ ਮਨ ਦਾ ਵਾਜਾ ਵਜਾ ਕੇ ਆਪਣੀ ਰਸਨਾ ਨਾਲ ਉਹਦੇ ਗੀਤ ਗਾਉਣੇ ਨੇ।

ਹਜ਼ੂਰ ਕਹਿੰਦੇ ਨੇ ਕਿਸੇ ਇਕ ਦਾ ਨਾਮ ਲਵੋ, ਜਿਹੜਾ ਨਾਮ ਸਿਮਰਨ ਤੋਂ ਬਿਨਾਂ ਸੰਸਾਰ ਸਮੁੰਦਰ ਤਰ ਗਿਆ ਹੋਵੇ। ਸਤਿਗੁਰ ਮਿਲੇ, ਉਸ ਦੀ ਸੇਵਾ ਕਰੇ, ਉਸ ਦੀ ਕ੍ਰਿਪਾ ਦਾ ਪਾਤਰ ਬਣੇ। ਫਿਰ ਸਤਿਗੁਰ ਦੇ ਦਿੱਤੇ ਹੋਏ ਨਾਮ ਦਾ ਅਭਿਆਸ ਕਰੇ, ਤਾਂ ਹੀ ਇਸ ਦਾ ਬੇੜਾ ਭਵਸਾਗਰ ਵਿਚੋਂ ਪਾਰ ਹੋਵੇਗਾ। ਕਿਉਂਕਿ ਨਾਮ ਤੋਂ ਬਿਨਾਂ ਕੋਈ ਤਰ ਨਹੀਂ ਸਕਦਾ।

*"ਬਿਨੁ ਬਿਦਿਆ ਕਹਾ ਕੋਈ ਪੰਡਿਤ॥"*

(ਪੰਨਾ ੧੧੪੦)

ਭਾਵ ਕਿ ਜਿਸ ਦੇ ਅੰਦਰ ਵਿਦਿਆ ਹੀ ਕੋਈ ਨਹੀਂ, ਉਹ ਕਾਹਦਾ ਪੰਡਿਤ ਹੈ। ਕੇਵਲ ਪੰਡਿਤਾਨੀ ਦੇ ਪੇਟੋਂ ਜਨਮ ਲੈ ਕੇ ਹੀ ਪੰਡਿਤ ਹੈ! ਕੇਵਲ ਇਕ ਬ੍ਰਾਹਮਣ ਦੇ ਘਰ ਜਨਮ ਲੈ ਲੈਣ ਦੇ ਸਦਕਾ ਹੀ ਉਸ ਨੂੰ ਬ੍ਰਾਹਮਣ ਕਹਿਣਾ ਚਾਹੀਦਾ ਹੈ। ਨਹੀਂ, ਪੰਡਿਤ ਵੀ ਉਦੋਂ ਹੀ ਪੰਡਿਤ ਕਹਿਲਾਇਆ ਜਾ ਸਕਦਾ ਹੈ ਜੇਕਰ ਉਸ ਨੂੰ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋਵੇ। ਕਿਉਂਕਿ ਬ੍ਰਹਮ-ਗਿਆਨ ਤੋਂ ਬਿਨਾਂ ਕੋਈ ਵੀ ਪੰਡਿਤ ਨਹੀਂ ਬਣ ਸਕਦਾ। ਬ੍ਰਹਮ-ਗਿਆਨ ਤੋਂ ਬਿਨਾਂ ਕੋਈ ਵੀ ਉੱਚੀ ਪਦਵੀ ਹਾਸਿਲ ਨਹੀਂ ਕਰ ਸਕਦਾ। ਇਸ ਲਈ ਬ੍ਰਹਮ-ਗਿਆਨ ਹੋਣਾ ਬਹੁਤ ਜ਼ਰੂਰੀ ਹੈ।



# ਤ੍ਰਿਸ਼ਨਾ ਦੀ ਅੱਗ

*"ਸੰਸਾਰੁ ਰੋਗੀ ਨਾਮੁ ਦਾਰੂ*
*ਮੈਲ ਲਾਗੈ ਸਚ ਬਿਨਾ॥......*
*ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ॥*
*ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ॥"*

(ਪੰਨਾ ੬੮੭)

ਐਸਾ ਨਾਨਕ-ਨਿਰੰਕਾਰੀ ਸੱਚਾ ਵੈਦ, ਉਸ ਨੂੰ ਅਸੀਂ ਪੂਜਣਾ ਛੱਡ ਦਿੱਤਾ। ਤੇ ਦੂਜੇ ਦੁਆਰਾਂ ਤੇ ਭਟਕਣਾ ਸ਼ੁਰੂ ਕਰ ਦਿੱਤਾ।

*"ਗੁਰ ਪੂਰੇ ਵਿਣੁ ਕਉਣੁ ਛੁਡਾਵੈ।*
*ਗੁਰ ਪੂਰੇ ਵਿਣੁ .........।"*

(ਭਾਈ ਗੁਰਦਾਸ, ਵਾਰ ੧੫/੯)



ਪੂਰਾ ਗੁਰੂ ਨਾਲ ਲੈ ਕੇ ਆਪਣੇ ਸਾਥੀ ਨੂੰ, ਜਗਤ ਦੇ ਭਲੇ ਵਾਸਤੇ ਤੁਰ ਪਿਆ ਤੇ ਉਥੇ ਇਕ ਮੁਸਾਫਿਰ ਜਾਤ-ਪਾਤ ਦਾ ਖੰਡਣ ਕਰਦਾ-ਕਰਦਾ ਕਹਿਣ ਲੱਗਾ ਕਿ ਦੱਸੀਏ :—

*"ਮੈਂ ਤਾਂ ਖੱਤਰੀ ਹਾਂ,*
*ਮੈਨੂੰ ਖਤਰਾ ਕੀ?*
*ਉੱਚੀ ਕੌਮ ਦਾ ਜੱਟ ਆਵਾਣ ਹਾਂ ਮੈਂ।*
*ਪੱਲੇ ਪਾਉ ਜੀ ਮੇਰੇ ਹਕੂਕ ਵੱਖਰੇ,*
*ਰਾਮਗੜ੍ਹੀਆ ਮੈਂਬਰ ਤਰਖਾਣ ਹਾਂ ਮੈਂ।*

ਤੇ ਮੁਸਾਫਿਰ Personal Opinion ਜ਼ਾਹਿਰ ਕਰਦਾ ਕਹਿੰਦਾ ਹੈ। ਆਉ ਸਿਖੋ :—

*"ਤੁਸੀਂ ਸਿੱਖੀ ਦੀ ਕਾਨ ਦੇ ਹੋ ਹੀਰੇ,*
*ਜਾਤ-ਪਾਤ ਦੀ ਖਾਕ ਵਿਚ ਰੁਲਦੇ ਹੋ।"*

ਤੁਹਾਨੂੰ ਤੇ ਗੁਰੂ ਗੋਬਿੰਦ ਸਿੰਘ ਨੇ ਆਪਣੇ ਵਰਗਾ ਬਣਾਇਆ ਹੈ। ਔਰ ਤੁਸੀਂ ਹੁਣ ਵੀ ਜਾਤ-ਪਾਤ ਦੇ ਖੂਹ ਵਿਚ ਡਿੱਗਦੇ ਜਾਂਦੇ ਹੋ। ਉੱਚੇ ਹੋ ਜਾਓ ਤੇ ਕਹੋ ਆਪਣੇ ਆਪ ਨੂੰ ਕਿ ਅਸੀਂ ਸੋਢੀ ਹੁੰਦੇ ਹਾਂ।

ਸਾਹਿਬ ਨਿਰੰਕਾਰੀ ਕਹਿੰਦੇ ਨੇ ਡਰ। ਕਿਉਂਕਿ ਜਿਹੜਾ ਵਾਹਿਗੁਰੂ ਕੋਲੋਂ ਡਰਨਾ

ਹੈ ਨਾ, ਇਹ ਭੰਗ ਹੈ। ਜਿਸ ਦੇ ਅੰਦਰ ਵਾਹਿਗੁਰੂ ਦਾ ਡਰ ਹੋ ਜਾਏਗਾ, ਉਸ ਦੇ ਅੰਦਰੋਂ ਮੌਤ ਦਾ ਡਰ ਨਿਕਲ ਜਾਏਗਾ। ਵਾਹਿਗੁਰੂ ਦੇ ਡਰ ਵਿਚ ਮੌਤ ਦਾ ਡਰ ਅਲੋਪ ਹੋ ਜਾਏਗਾ। ਔਰ ਜਿਹੜਾ ਮੌਤ ਕੋਲੋਂ ਤੇ ਡਰਦਾ ਹੈ, ਬਾਦਸ਼ਾਹ ਕੋਲੋਂ ਤੇ ਡਰਦਾ ਹੈ, ਚੋਰ ਡਾਕੂ ਕੋਲੋਂ ਤੇ ਡਰਦਾ ਹੈ ਔਰ ਵਾਹਿਗੁਰੂ ਕੋਲੋਂ ਨਹੀਂ ਡਰਦਾ ਤਾਂ ਉਸ ਨੂੰ ਡਰ ਵਿਆਪਦਾ ਹੀ ਰਹੇਗਾ। ਜੰਮਣ ਦਾ ਡਰ, ਮਰਨ ਦਾ ਡਰ, ਨਰਕਾਂ ਦਾ ਡਰ। ਉਸ ਦਾ ਡਰ ਤੇ ਕਦੇ ਜਾਏਗਾ ਹੀ ਨਹੀਂ। ਡਰ ਕੋਲੋਂ ਉਸ ਦਾ ਛੁਟਕਾਰਾ ਨਹੀਂ ਹੋਵੇਗਾ। ਕਿਉਂਕਿ ਜੇ ਡਰ ਤੋਂ ਛੁਟਕਾਰਾ ਚਾਹੁੰਦਾ ਹੈਂ ਤਾਂ ਵਾਹਿਗੁਰੂ ਕੋਲੋਂ ਡਰ। ਸਾਹਿਬ ਕਹਿਣ ਲੱਗੇ, ਜਿਹੜਾ ਵਾਹਿਗੁਰੂ ਕੋਲੋਂ ਡਰਨਾ ਹੈ ਨਾ, ਇਹ ਇਕ ਭੰਗ ਹੈ।

*"ਭਉ ਤੇਰਾ ਭਾਂਗ*
*ਖਲੜੀ ਮੇਰਾ ਚੀਤੁ॥"*

(ਪੰਨਾ ੭੨੧)

ਤੁਸੀਂ ਭੰਗ ਰਗੜ ਕੇ ਪੀ ਲੈਂਦੇ ਹੋ, ਨਸ਼ਾ ਆ ਜਾਂਦਾ ਹੈ। ਫਿਰ ਤੁਸੀਂ ਨਿਰਲੇਪ ਨਹੀਂ ਰਹਿੰਦੇ। ਫਿਰ ਤੁਸੀਂ ਤਿਆਗੀ ਨਹੀਂ ਰਹਿੰਦੇ। ਤੁਸੀਂ ਅਤੀਤ ਵਿਚ ਨਹੀਂ ਰਹਿੰਦੇ। ਫਿਰ ਲੋਕਾਂ ਦੇ ਦੁਆਰੇ ਜਾ ਕੇ ਤੁਸੀਂ ਖਾਣ ਲਈ ਮੰਗਦੇ ਹੋ, ਕਿਉਂਕਿ ਭੰਗ ਦਾ ਨਸ਼ਾ ਤੁਹਾਨੂੰ ਤੰਗ ਕਰਦਾ ਹੈ, ਭੁੱਖ ਲਗਾਉਂਦਾ ਹੈ। ਲੋਕਾਂ ਦੇ ਦੁਆਰੇ ਜਾ ਕੇ ਤੁਹਾਨੂੰ ਅਲੱਖ ਜਗਾਉਣੀ ਪੈਂਦੀ ਹੈ। ਲੇਕਿਨ ਮੈਂ ਵਾਹਿਗੁਰੂ ਦੇ ਡਰ ਦੀ ਭੰਗ ਪੀ ਕੇ, ਉਹਦੇ ਨਸ਼ੇ ਵਿਚ ਮਸਤ ਹੋ ਕੇ ਦੀਵਾਨਾ ਹੋ ਜਾਂਦਾ ਹਾਂ। ਤੇ ਮੈਂ ਕਿਸੇ ਦੇ ਦੁਆਰੇ ਉਤੇ ਅਲੱਖ ਨਹੀਂ ਜਗਾਉਂਦਾ। ਮੇਰਾ ਬਾਪੂ ਕਹਿੰਦਾ ਹੈ :—



*ਬਹੁਤ ਜਨਮ ਬਿਛੁਰੇ ਥੇ ਮਾਧਉ*
*ਇਹੁ ਜਨਮੁ ਤੁਮ੍ਹਾਰੇ ਲੇਖੇ॥*

(ਪੰਨਾ ੬੯੪)

ਅੰਤਲੀ ਤੁੱਕ ਵਿਚ ਹਜ਼ੂਰ ਕਹਿ ਗਏ ਨੇ ਕਿ ਜਿੰਨੀਆਂ ਦੁਨੀਆਂ ਦੀਆਂ ਧਾਰਮਿਕ ਬਾਨੀਆਂ ਨੇ ਗੁਰੂ ਕੇ ਸਿੱਖਾ, ਉਹਨਾਂ ਵਿਚੋਂ ਇਕੋ ਹੀ "ਗੁਰੂ ਗ੍ਰੰਥ ਸਾਹਿਬ" ਐਸੀ ਬਾਣੀ ਹੈ, ਜਿਹੜੀ ਇਹ ਦਾਅਵਾ ਕਰਦੀ ਹੈ ਕਿ ਵਾਹਿਗੁਰੂ ਦੇ ਦਰਸ਼ਨ ਹੋ ਸਕਦੇ ਨੇ!

*ਸਾਜਨੜਾ ਮੇਰਾ ਸਾਜਨੜਾ*
*ਨਿਕਟਿ ਖਲੋਇਅੜਾ ਮੇਰਾ ਸਾਜਨੜਾ॥*
*ਜਾਨੀਅੜਾ ਹਰਿ ਜਾਨੀਅੜਾ*
*ਨੈਣ ਅਲੋਇਅੜਾ ਹਰਿ ਜਾਨੀਅੜਾ॥ .........*
*ਕਹੁ ਨਾਨਕ ਗੁਰ ਬਿਨੁ ਨਾਹੀ*

***ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ॥ ੧॥***

(ਪੰਨਾ ੬੨੪)

ਭਾਵ ਕਿ ਉਸ ਨੂੰ ਪਾਇਆ ਨਹੀਂ ਜਾਂਦਾ ਗੁਰੂ ਤੋਂ ਬਿਨਾਂ, ਮਿਲਿਆ ਨਹੀਂ ਜਾਂਦਾ ਗੁਰੂ ਤੋਂ ਬਿਨਾਂ। ਹੈ ਉਹ ਸਾਰਿਆਂ ਦੇ ਨੇੜੇ। ਮੇਰਾ ਗਰੀਬ-ਨਿਵਾਜ਼ ਕਹਿੰਦਾ ਹੈ ਮੈਂ ਵੇਖਿਆ ਹੈ ਉਸ ਨੂੰ, ਮੈਂ ਦਰਸ਼ਨ ਕੀਤੇ ਹਨ ਉਸ ਦੇ। ਦਰਸ਼ਨ ਕੀਤਿਆਂ ਹੀ ਮੈਂ ਲੱਟੂ ਹੋ ਗਿਆ ਹਾਂ।

ਸੂਫੀ ਕਦੇ-ਕਦੇ ਇਸ ਗੱਲ ਨੂੰ ਟੱਚ ਕਰਦੇ ਨੇ। ਸ਼ਾਹ ਸ਼ਮਸ ਤਵਰੇਜ਼ ਬੈਠਾ ਤੇ ਚਾਰ ਮਾਈਆਂ ਤੁਰੀਆਂ ਜਾਣ। ਕਮਜ਼ੋਰ ਬੜੇ ਸੀ ਸ਼ਾਹ ਸਾਹਿਬ ਤੇ ਇਕ ਮਾਈ ਦੀ ਜ਼ੁਬਾਨੋਂ ਨਿਕਲ ਗਿਆ ਕਿ ਉਹ ਵੇਖ ਮਜਨੂ ਬੈਠਾ ਹੋਇਆ, ਮਜਨੂ ਤੇ ਸ਼ਮਸ ਸਾਹਿਬ ਨੂੰ ਗੁੱਸਾ ਆ ਗਿਆ ਤੇ ਕਹਿਣ ਲੱਗੇ, ਓ ਮਾਈ! ਮੈਂ ਬੇਵਕੂਫ, ਨਲਾਇਕ, ਵਾਹਯਾਤ ਮਜਨੂੰ ਨਹੀਂ ਤੇ ਅਗੋਂ ਸ਼ਮਸ ਕਹਿਣ ਲੱਗਾ, ਮਾਂ ......, ਮਜਨੂੰ ਦੇ ਅੰਦਰ ਇਕ ਭਾਵਨਾ ਉਤਪੰਨ ਹੋਈ ਕਿ ਕੋਈ ਚੰਗੀ ਚੀਜ਼ ਲੱਭੇ, ਤਾਂਕਿ ਉਸ ਦੇ ਉਤੇ ਲੱਟੂ ਹੋ ਜਾਈਏ। ਉਹਦੇ ਤੇ ਮੁਸ਼ਤਾਕ ਹੋ ਜਾਈਏ। ਉਸ ਨੂੰ ਪੜਤਾਲ ਕਰਦਿਆਂ-ਕਰਦਿਆਂ ਲੈਲਾਂ ਚੰਗੀ ਲੱਗੀ ਤੇ ਮਸਤ ਹੋ ਗਿਆ। ਇਸ ਲਈ ਮਾਂ ਮੇਰੇ ਅੰਦਰ ਵੀ ਭਾਵਨਾ ਸੀ, ਮੈਨੂੰ ਕੋਈ ਚੰਗੀ ਚੀਜ਼ ਲੱਭੇ ਤੇ ਮੈਂ ਉਹਦੇ ਤੇ ਲੱਟੂ ਹੋ ਜਾਵਾਂ। ਇਸ ਲਈ ਮੈਂ ਸਾਰੀ ਦੁਨੀਆਂ ਵੇਖੀ, ਪਰ ਮੈਨੂੰ ਚੰਗੀ ਚੀਜ਼ ਨਾ ਕੋਈ ਲੱਭੀ ਜਿਸ ਤੇ ਮੈਂ ਲੱਟੂ ਹੋਵਾਂ। ਮੈਂ ਮਨੁੱਖ ਵੇਖੇ, ਮਾਈਆਂ, ਕਾਕੀਆਂ, ਬੱਚੀਆਂ ਵੇਖੀਆਂ, ਘੋੜੀਆਂ ਵੇਖੀਆਂ, ਪੰਛੀ ਵੇਖੇ। ਪਰ ਮੇਰਾ ਮਨ ਕਿਸੇ ਤੇ ਨਹੀਂ ਰੀਝਿਆ। ਮਾਂ......, ਇਕ ਦਿਨ ਮੈਂ ਆਪਣੇ ਅੰਦਰ ਝਾਤੀ ਪਾਈ ਹੈ ਆਪਣੇ ਅੰਦਰ ਤੇ ਜਿਸ ਵੇਲੇ ਮੈਂ ਆਪਣੇ ਅੰਦਰ ਝਾਤੀ ਪਾਈ ਹੈ, ਉਸ ਵੇਲੇ ਮੇਰੇ ਅੰਦਰੋਂ ਐਸੇ ਨੂਰ ਦਾ ਚਮਕਾਰਾ ਪਿਆ ਜਿਸ ਨੂਰ ਵਰਗਾ ਸੋਹਣਾ ਦੁਨੀਆਂ ਦੇ ਤਖਤੇ ਉਤੇ ਹੋਰ ਕੋਈ ਨਹੀਂ। ਮੈਂ ਉਸ ਆਪਣੇ ਆਪ ਉੱਤੇ ਹੀ ਲੱਟੂ ਹੋ ਗਿਆ। ਸਿੱਖਾ, ਕਿਸੇ ਵੇਲੇ ਅੰਦਰ ਝਾਤੀ ਪਾ, ਉਸ ਨੂਰ ਵੱਲ ਵੇਖ ਤੇ ਉਸ ਨੂਰ ਨਾਲ ਰਲ ਕੇ,

*"ਜਾਗਤਿ ਜੋਤ ਜਪੈ ਨਿਸ ਬਾਸੁਰ*
*ਏਕ ਬਿਨਾ ਮਨ ਨੈਕ ਨ ਆਨੈ॥"*

ਤੇ ਇਸ ਵਿਚ ਤੁਕ ਆਏਗੀ ਕਿ ਜਿਸ ਵੇਲੇ ਜਪਦਾ, ਜਪਦਾ, ਜਪਦਾ ਉਸ ਜੋਤ ਦਾ ਰੂਪ ਬਣ ਜਾਏ ਨਾ ਸਿੱਖ ਤੇ ਫਿਰ ਖਾਲਸੇ ਨੂੰ 'ਖਾਲਸ' ਜਾਣੋ। ਜਦੋਂ ਇਹ ਜੋਤ ਨਾਲ ਰਲ ਕੇ ਜੋਤ ਹੋ ਗਿਆ। ਜਦੋਂ ਜੋਤ ਦਾ ਇਹ ਰੂਪ ਹੀ ਬਣ ਗਿਆ। ਇਹ

ਸਾਹਿਬ ਨਾਨਕ-ਨਿਰੰਕਾਰੀ ਉਪਦੇਸ਼ ਕਰ ਰਹੇ ਨੇ ਹਾਜੀਆਂ ਨਾਲ :—

*"ਭਉ ਤੇਰਾ ਭਾਂਗ*
*ਖਲੜੀ ਮੇਰਾ ਚੀਤੁ॥*
*ਮੈ ਦੇਵਾਨਾ ਭਇਆ ਅਤੀਤੁ॥*
*ਕਰ ਕਾਸਾ ਦਰਸਨ ਕੀ ਭੂਖ॥*
*ਮੈ ਦਰਿ ਮਾਗਉ ਨੀਤਾ ਨੀਤ॥ ੧॥*
*"ਕੇਸਰਿ ਕੁਸਮ ਮਿਰਗਮੈ ਹਰਣਾ..."*

(ਪੰਨਾ ੭੨੧)

ਓ ਸਾਧੋ, ਓ ਫਕੀਰੋ, ਓ ਹੱਜ ਵਿਚ ਜਾਣ ਵਾਲਿਓ, ਤੁਸੀਂ ਫਕੀਰ ਬਣ ਕੇ ਵੀ ਜਾਤ-ਪਾਤ ਲੱਭਦੇ ਫਿਰਦੇ ਹੋ। 'ਕੇਸਰ', ਕੇਸਰ ਦੀ ਜਾਤ ਕਿਸ ਨੇ ਵੇਖੀ ਹੈ? ਕੇਸਰ ਲਿਆਉਣ ਵਾਲਿਆਂ ਦੀ ਜਾਤ ਕਿਸ ਨੇ ਵੇਖੀ ਹੈ? ਕੁਸਮ, ਜਿਹੜਾ ਕਿ ਫੁੱਲ ਹੈ ਇਸ ਦੀ ਜਾਤ ਕੌਣ ਵੇਖਦਾ ਹੈ?

ਸ਼ਾਹ ਸ਼ਮਸ ਤਵਰੇਜ਼ ਨੂੰ ਇਕ ਵਾਰੀ ਔਰੰਗਜ਼ੇਬ ਨੇ ਕਿਹਾ ਸੀ, ਓ ਸ਼ਮਸ, ਤੂੰ ਨੰਗਾ ਰਹਿੰਦਾ ਹੈਂ, ਬੇਹਯਾ ਰਹਿੰਦਾ ਹੈਂ। ਇਸ ਲਈ ਤੂੰ ਕੱਪੜੇ ਪਹਿਨਿਆ ਕਰ। ਤੇ ਅੱਗੋ ਸ਼ਮਸ ਕਹਿਣ ਲੱਗਾ, ਔਰੰਗਜ਼ੇਬ......., ਗੰਦਗੀ ਨੂੰ ਤੇ ਲੋਕੀਂ ਕੱਪੜਾ ਪਾਉਂਦੇ ਨੇ, ਗੰਦਗੀ ਉਤੇ ਤੇ ਲੋਕੀਂ ਪਰਦਾ ਪਾਉਂਦੇ ਨੇ, ਲੇਕਿਨ ਕਦੇ ਫੁੱਲਾਂ ਉਤੇ ਵੀ ਕਿਸੇ ਨੇ ਮਿੱਟੀ ਪਾਈ ਹੈ? ਕਦੇ ਫੁੱਲਾਂ ਨੂੰ ਵੀ ਪਰਦੇ ਦੀ ਲੋੜ ਪਈ ਹੈ? ਤੂੰ ਕਪੜੇ ਪਾਉਂਦਾ ਹੋਵੇਂਗਾ, ਕਿਉਂਕਿ ਤੂੰ ਗੁਨਾਹਗਾਰ ਜੋ ਹੋਇਆ। ਇਸੇ ਗੱਲ ਦੇ ਸਦਕਾ ਔਰੰਗਜ਼ੇਬ ਨੇ ਉਸ ਨੂੰ ਫਾਂਸੀ ਚਾੜ੍ਹ ਦਿੱਤਾ ਸੀ। ਮਰਦਾਂ ਦੀਆਂ ਗੱਲਾਂ ਬੜੀਆਂ ਚੁਭਦੀਆਂ ਨੇ। ਜਿਹੜੀ ਇੱਟ ਹੈ ਨਾ ਚੌਰਸ, ਇਸ ਨਾਲ ਮਕਾਨ ਬੜਾ ਚੰਗਾ ਬਣਦਾ ਹੈ, ਬੜੀਆਂ ਸੋਹਣੀਆਂ ਧਾਰਾਂ ਬਣਦੀਆਂ ਨੇ, ਬੜੇ ਸੋਹਣੇ ਨੁੱਕਰ ਬਣਦੇ ਨੇ। ਔਰ ਜੇ ਇਹੋ ਇੱਟ ਕਿਸੇ ਦੇ ਵੱਜ ਜਾਏ ਨਾ ਤੇ ਲਹੂ ਕੱਢ ਕੇ ਰੱਖ ਦਿੰਦੀ ਹੈ। ਇਸੇ ਤਰ੍ਹਾਂ ਜਿਹੜਾ ਸੱਚ ਹੈ, ਇੱਟ ਵਰਗਾ ਹੈ, ਇਹ ਬੋਲਣਾ ਵੀ ਔਖਾ ਹੈ ਤੇ ਸੁਣਨਾ ਵੀ ਔਖਾ ਹੈ। ਬਾਬਾ ਨਾਨਕ ਵੀ ਸੱਚ ਦਾ ਉਪਦੇਸ਼ ਕਰ ਰਿਹਾ ਹੈ।

*"ਕੇਸਰਿ ਕੁਸਮ ਮਿਰਗਮੈ"*

ਭਾਵ ਕਿ ਜਿਸ ਮਿਰਗ ਵਿਚ, ਜਿਸ ਹਿਰਨ ਵਿਚ ਕਸਤੂਰੀ ਹੁੰਦੀ ਹੈ ਨਾ, ਉਹ ਨੇਪਾਲ ਦੇ ਇਲਾਕੇ ਵਿਚ ਹੁੰਦਾ ਹੈ। ਉਸ ਨੂੰ 'ਕਸਤੂਰਾ ਮਿਰਗ' ਕਹਿੰਦੇ ਨੇ। ਤੇ ਉਸ ਨੂੰ ਫੜ ਕੇ ਲਿਆਉਣ ਵਾਲੇ ਬ੍ਰਾਹਮਣ ਤੇ ਨਹੀਂ ਨਾ, ਉਸ ਦਾ ਪੇਟ ਚਾਕ ਕਰਨ ਵਾਲੇ ਹਰੀਦੁਆਰ ਦੇ ਬ੍ਰਾਹਮਣ ਤੇ ਨਹੀਂ ਨਾ। ਆਖਿਰ ਉਹ ਭੀਲ ਸ਼ਿਕਾਰੀ ਲੋਕ ਨੇ

ਨਾ ਨੀਂਵੀਆਂ ਜਾਤਾਂ ਵਾਲੇ। ਜਿਹੜੇ ਹਰਨ ਫੜਦੇ ਨੇ, ਮਾਰਦੇ ਨੇ, ਪੇਟ ਚਾਕ ਕਰਦੇ ਨੇ, ਚੀੜ ਫਾੜ ਕਰਦੇ ਨੇ ਤੇ ਅੰਦਰੋਂ ਕਸਤੂਰੀ ਦਾ ਨਾਪਾ ਕੱਢ ਕੇ ਲਿਆ ਕੇ ਬਾਜ਼ਾਰ ਵਿਚ ਵੇਚਦੇ ਨੇ। ਫਿਰ ਉਸ ਨੂੰ ਰਾਜੇ-ਮਹਾਰਾਜੇ ਖਰੀਦਦੇ ਨੇ। ਇਸੇ ਲਈ ਕਸਤੂਰੀ ਦੇ ਨਾਪੇ ਵੱਲ ਵੇਖਿਆ ਜਾਂਦਾ ਹੈ, ਪਰ ਜਿਨ੍ਹਾਂ ਨੇ ਲਿਆ ਕੇ ਵੇਚਿਆ ਹੈ, ਉਹਨਾਂ ਦੀ ਜਾਤ ਵੱਲ ਨਹੀਂ ਵੇਖਿਆ ਜਾਂਦਾ।

'ਚੰਦਨ' ਦੀ ਜਾਤ ਕੋਈ ਨਹੀਂ ਪੁੱਛਦਾ, ਲੇਕਿਨ ਸਾਰੇ ਉਸ ਦਾ ਟਿੱਕਾ ਮੱਥੇ ਤੇ ਲਗਾ ਲੈਂਦੇ ਨੇ। ਉਹ ਸਾਰਿਆਂ ਦੇ ਸਿਰ ਤੇ ਚੜ੍ਹਦਾ ਹੈ। ਜਿਸ ਤਰ੍ਹਾਂ ਕੁਸਮ, ਮਿਰਗ, ਚੰਦਨ ਦੀ ਜਾਤ ਨਹੀਂ ਪੁੱਛੀ ਜਾਂਦੀ।

*"ਘਿਅ ਪਟ ਭਾਂਡਾ ਕਹੈ ਨ ਕੋਇ॥"*

ਹੁਣ ਤੇ ਟੀਨ ਬਣ ਗਏ ਨੇ, ਕਾਰਖਾਨੇ ਜੋ ਹੋਏ। ਜਿਨ੍ਹਾਂ ਦਿਨਾਂ ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਜੀ ਕਰ ਰਹੇ ਨੇ, ਉਦੋਂ ਘਿਉ ਆਉਂਦਾ ਸੀ ਚਮੜੇ ਦੇ ਕੁੱਪਿਆਂ ਵਿਚ ਤੇ ਚਮੜੇ ਦੇ ਕੁੱਪੇ ਗਾਂਈਂ ਦੇ ਕੱਚੇ ਚੰਮ ਦੇ ਬਣਦੇ ਸਨ ਤੇ ਜਿਹੜੇ ਵੇਚਣ ਆਉਂਦੇ ਸਨ ਉਹ ਵੀ ਕੋਈ ਬ੍ਰਾਹਮਣ ਨਹੀਂ ਸੀ ਹੁੰਦੇ। ਬਲਕਿ ਉਹ ਵੀ ਛੋਟੀਆਂ ਜਾਤਾਂ ਦੇ ਹੁੰਦੇ ਸਨ। ਲੋਕੀਂ ਘਿਉ ਖਰੀਦਣ ਵੇਲੇ ਉਸ ਦੇ ਭਾਂਡੇ ਵੱਲ ਨਹੀਂ ਸੀ ਵੇਖਦੇ, ਕਿਉਂਕਿ ਭਾਂਡਾ ਤੇ ਉਸ ਦਾ ਗਾਂਈਂ ਦੇ ਕੱਚੇ ਚਮੜੇ ਦਾ ਕੁੱਪਾ ਹੈ। ਉਹਦੇ ਵਿਚੋਂ ਨਿਕਲਿਆ ਹੈ ਘਿਉ।

*"ਘਿਅ ਪਟ ਭਾਂਡਾ ਕਹੈ ਨ ਕੋਇ॥*
*ਐਸਾ ਭਗਤੁ ਵਰਨ ਮਹਿ ਹੋਇ॥"*

(ਪੰਨਾ ੭੨੧)

ਇਸੇ ਤਰ੍ਹਾਂ ਹੀ ਭਗਤ ਕਿਸੇ ਵਰਣ ਵਿਚ ਹੋਵੇ, ਕਿਸੇ ਆਸ਼ਰਮ ਵਿਚ ਹੋਵੇ, ਕਿਸੇ ਜਾਤ ਵਿਚ ਹੋਵੇ, ਉਸ ਦਾ ਤੇ ਕੇਵਲ ਨਾਮ-ਸਿਮਰਨ ਹੀ ਵੇਖਿਆ ਜਾਂਦਾ ਹੈ, ਜਾਤ ਨਹੀਂ ਵੇਖੀ ਜਾਂਦੀ।

ਸ੍ਰੀਮਾਨ "ਭਾਈ ਲਾਭ ਸਿੰਘ ਜੀ" ਅਕਾਲੀ ਲਹਿਰ ਵੇਲੇ ਗ੍ਰੰਥੀ ਸਨ ਉਹ ਸ੍ਰੀ ਹਰਿਮੰਦਰ ਸਾਹਿਬ ਜੀ ਦੇ। ਉਹ ਇਕ ਵੇਰਾਂ ਸ਼ੁੱਧੀ ਉਤੇ ਲੈਕਚਰ ਦੇ ਰਹੇ ਸਨ ਕਿ :—

*"ਜਾਤ ਨਾ ਪੁੱਛੋ ਸਾਧ ਕੀ,*
*ਪੁਛ ਲੀਜੀਏ ਗਿਆਨ।"*

ਤਲਵਾਰ ਵੱਲ ਵੇਖੋ ਫੌਲਾਦੀ ਹੈ ਕਿ ਨਹੀਂ ਤੇ ਮਿਆਨ ਭਾਵੇਂ ਅੱਕ ਦੀ ਲੱਕੜੀ ਦੀ ਹੀ ਕਿਉਂ ਨਾ ਹੋਵੇ। ਔਰ ਜੋ ਮਿਆਨ ਹੋਵੇ ਸਾਗਵਾਨ ਦਾ ਤੇ ਅੰਦਰ ਉਸ ਦੇ

ਟੀਨ ਦੀ ਪੱਤਰੀ ਦੋਹਰੀ ਕਰਕੇ ਪਾਈ ਹੋਵੇ। ਇਹ ਤਲਵਾਰ ਚੰਗੀ ਹੋਈ ਜਾਂ ਉਹ ਤਲਵਾਰ ਚੰਗੀ ਹੋਈ, ਭਾਵੇਂ ਅੱਕ ਦੀ ਲੱਕੜੀ ਦੀ ਹੀ ਮਿਆਨ ਕਿਉਂ ਨਾ ਹੋਵੇ। ਇਸੇ ਤਰ੍ਹਾਂ ਪਿਆਰਿਓ! ਸਾਧ ਕੀ ਜਾਤ ਨਾ ਵੇਖੋ, ਰਵਿਦਾਸ ਚਮਿਆਰ ਦੀ ਜਾਤ ਨਾ ਵੇਖੋ, ਬਲਕਿ ਉਸ ਦੇ ਗਿਆਨ ਵੱਲ ਵੇਖੋ। ਉਸ ਦੀ ਉਚਿਆਈ ਵੱਲ ਵੇਖੋ।

*"ਭਿਖਿਆ ਪਾਇ ਤਿਨ ਦਰ ਮਾਂਗਤ"*

ਭਾਈ ਗੁਰਦਾਸ ਜੀ ਕਹਿੰਦੇ ਨੇ :-

*"ਚਿੰਤਾਮਣਿ ਗੁਰੁ ਛਡਿ ਕੈ*
*ਚਿੰਤਾਮਣਿ ਚਿੰਤਾ ਨ ਗਵਾਏ।"*

(ਭਾਈ ਗੁਰਦਾਸ, ਵਾਰ ੧੫/੧੪)

ਇਕ ਪੱਥਰ ਹੈ ਜਿਸ ਦਾ ਨਾਂ "ਚਿੰਤਾਮਨੀ" ਪੱਥਰ ਹੈ ਤੇ ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਅਸਲੀ ਚਿੰਤਾਮਨੀ ਗੁਰੂ ਹੈ। ਜਿਹੜੇ ਜੋਤਿਸ਼ ਵਾਲੇ ਨੇ, ਉਹ ਇਹ ਗੱਲ ਕਹਿੰਦੇ ਨੇ ਕਿ ਜਿਸ ਕੋਲ ਚਿੰਤਾਮਨੀ ਪੱਥਰ ਹੋਵੇ, ਉਹ ਧੂਪ ਦੀਪ ਦੇ ਕੇ, ਉਸ ਨੂੰ ਚੰਦਨ ਦੀ ਚੌਂਕੀ ਤੇ ਰੱਖ ਕੇ ਅਰਦਾਸ ਕਰੇ ਕਿ ਜੋ ਕੁਝ ਵੀ ਮੰਗੀਏ ਚਿੰਤਾਮਨੀ ਦੇ ਦਿੰਦਾ ਹੈ। ਲੇਕਿਨ ਭਾਈ ਗੁਰਦਾਸ ਇਸ ਨੂੰ ਨਹੀਂ ਮੰਨਦੇ। ਉਹ ਕਹਿੰਦੇ ਨੇ :-



*"ਚਿੰਤਾਮਣਿ ਗੁਰੁ ਛਡਿ ਕੈ*
*ਚਿੰਤਾਮਣਿ ਚਿੰਤਾ ਨ ਗਵਾਏ।*

ਸਗੋਂ-

*ਚਿਤਵਣੀਆ ਲਖ ਰਾਤਿ ਦਿਹੁ*
*ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।"*

(ਭਾਈ ਗੁਰਦਾਸ, ਵਾਰ ੧੫/੧੪)

ਜਿਸ ਕੋਲ ਚਿੰਤਾਮਨੀ ਪੱਥਰ ਹੋਵੇ, ਉਸ ਦੀ ਚਿੰਤਾ ਬੁਝਦੀ ਨਹੀਂ, ਉਸ ਦੀਆਂ ਚਿਤਵਣੀਆ ਪੂਰੀਆਂ ਨਹੀਂ ਹੁੰਦੀਆਂ, ਬਲਕਿ ਉਸ ਨੂੰ ਲੱਖਾਂ ਚਿਤਵਣੀਆਂ ਲੱਗ ਜਾਂਦੀਆਂ ਨੇ। ਭਾਈ ਸਾਹਿਬ ਦੀ ਫਿਲਾਸਫੀ ਦੇ ਅੰਦਰ ਵੜਿਆ ਜੇ ਕਦੀ। ਅਚਾਨਕ ਕਿਸੇ ਨੂੰ ਇਹ ਪੱਥਰ ਲੱਭ ਪਿਆ, ਉਸ ਨੇ ਨੁਹਾ ਲਿਆ ਉਸ ਨੂੰ। ਫਿਰ ਚੰਦਨ ਦੀ ਚੌਂਕੀ ਤੇ ਰੱਖ ਕੇ, ਧੂਪ ਦੀਪ ਦਿੱਤੀ ਤੇ ਫਿਰ ਗਲ 'ਚ ਪੱਲਾ ਪਾ ਕੇ ਖਲੋ ਗਿਆ ਤੇ ਕਹਿਣ ਲੱਗਾ, ਚਿੰਤਾਮਨੀ ਜੀ! ਜਹਾਨ ਵੱਸਦਾ ਰੱਸਦਾ ਹੈ। ਸਾਰੇ ਮੌਜ ਮੇਲਾ ਮਾਣਦੇ ਨੇ ਤੇ ਮੈਂ ਇਕੱਲਾ ਹੀ ਹਾਂ ਇਸ ਵੱਸਦੇ ਸੰਸਾਰ ਵਿਚ। ਹੇ ਚਿੰਤਾਮਨੀ ਜੀ, ਕ੍ਰਿਪਾ ਕਰੋ ਜ਼ਿੰਦਗੀ ਦਾ ਸਾਥੀ ਕੋਈ ਬਖਸ਼ ਦਿਉ। ਰਫੀਕੇ ਹਯਾਤ ਕੋਈ ਬਖਸ਼ੋ, ਕੋਈ ਇਸਤਰੀ

ਬਖਸ਼ੋ। ਉਸ ਦੀ ਪੁਕਾਰ ਸੁਣ ਕੇ ਚਿੰਤਾਮਨੀ ਨੇ ਦੇ ਦਿੱਤੀ ਇਸਤਰੀ। ਮਹੀਨੇ ਦੋ ਨਹੀਂ ਬੀਤੇ ਤੇ ਫਿਰ ਧੋ-ਧਾ ਕੇ ਰੱਖ ਕੇ ਚੰਦਨ ਦੀ ਚੌਂਕੀ ਤੇ ਬੈਠ ਗਿਆ ਤੇ ਕਹਿਣ ਲੱਗਾ, ਚਿੰਤਾਮਨੀ ਜੀ, ਲੋਕਾਂ ਦੇ ਘਰ ਵੀ ਇਸਤਰੀਆਂ ਹੈਗੀਆਂ ਨੇ, ਬਾਲ ਬੱਚਾ ਵੀ ਹੈ, ਜਿਨ੍ਹਾਂ ਵਿਚੋਂ ਕੋਈ ਰੋਂਦਾ ਹੈ ਤੇ ਕੋਈ ਹੱਸਦਾ ਹੈ। ਔਰ ਅਸੀਂ ਤਾਂ ਦੋਵੇਂ ਹੀ ਜੀਅ ਹਾਂ, ਜੀ ਕਰਦਾ ਹੈ ਤੇ ਲੜ ਪਈਏ, ਜੀ ਕਰੇ ਤਾਂ ਹੱਸ ਪੈਂਦੇ ਹਾਂ। ਇਸ ਲਈ ਮਹਾਰਾਜ ਕ੍ਰਿਪਾ ਕਰੋ, ਘਰ ਵਿਚ ਕੋਈ ਖਿਡੌਣਾ ਵੀ ਭੇਜੋ। ਇਹ ਸੁਣ ਕੇ ਫਿਰ ਚਿੰਤਾਮਨੀ ਨੇ ਧੀਆਂ-ਪੁੱਤ ਵੀ ਦੇ ਦਿੱਤੇ। ਦੋ ਮਹੀਨੇ ਫਿਰ ਬੀਤੇ ਤੇ ਫਿਰ ਚੰਦਨ ਦੀ ਚੌਂਕੀ ਤੇ ਰੱਖ ਕੇ ਬੈਠ ਗਿਆ ਤੇ ਕਹਿਣ ਲੱਗਾ, ਚਿੰਤਾਮਨੀ ਜੀ, ਇਨ੍ਹਾਂ ਬੱਚਿਆਂ ਲਈ ਦੁੱਧ ਵੀ ਚਾਹੀਦਾ ਹੈ, ਇਨ੍ਹਾਂ ਲਈ ਖ਼ੁਰਾਕ ਵੀ ਚਾਹੀਦੀ ਹੈ। ਹੁਣ ਦੱਸੋ ਇਹ ਬਾਲ-ਬੱਚੇ ਪਲਣਗੇ ਕਿਸ ਤਰ੍ਹਾਂ? ਇਸ ਲਈ ਤੁਸੀਂ ਕ੍ਰਿਪਾ ਕਰੋ, ਕੋਈ ਮੱਝੀਂ ਦੇ ਦੇਵੋ ਚਾਰ। ਉਸ ਚਿੰਤਾਮਨੀ ਨੇ ਫਿਰ ਮੱਝੀਆਂ ਵੀ ਦੇ ਦਿੱਤੀਆਂ ਚਾਰ। ਦੋ ਕੁ ਦਿਨ ਤੇ ਮੱਝਾਂ ਨੇ ਦੁੱਧ ਦੇ ਦਿੱਤਾ, ਪਰ ਤੀਜੇ ਦਿਨ ਪੱਠੇ ਹੀ ਨਹੀਂ ਪਏ, ਦੁੱਧ ਕਿਸ ਤਰ੍ਹਾਂ ਦੇਣ? ਫਿਰ ਧੂਪ ਦੀਪ ਦੇ ਕੇ ਬੈਠ ਗਿਆ ਤੇ ਕਹਿਣ ਲੱਗਾ, ਚਿੰਤਾਮਨੀ ਜੀ! ਕੋਈ ਥੋੜੀ ਬਹੁਤ ਧਰਤੀ ਬਖਸ਼ੋ, ਜਿਥੇ ਘਾਹ-ਪੱਠਾ ਬੀਜ ਲਈਏ। ਇਹ ਮੱਝੀਆਂ ਖਾਣ ਤੇ ਦੁੱਧ ਦਿੰਦੀਆਂ ਰਹਿਣ। ਚਿੰਤਾਮਨੀ ਨੇ ਫਿਰ ਪੰਜ ਕਿੱਲੇ ਜ਼ਮੀਨ ਦੇ ਦਿੱਤੀ। ਜਿਸ ਵੇਲੇ ਜ਼ਮੀਨ ਦੇ ਦਿੱਤੀ, ਦੋ ਮਹੀਨੇ ਨਹੀਂ ਬੀਤੇ ਫਿਰ ਹੋ ਗਿਆ ਚਿੰਤਾਮਨੀ ਦੇ ਦੁਆਲੇ। ਕਹਿਣ ਲੱਗਾ, ਹੇ ਚਿੰਤਾਮਨੀ ਜੀ! ਆਪਣੇ ਆਪ ਤਾਂ ਜ਼ਮੀਨ ਨੇ ਪੱਠੇ ਤੇ ਨਹੀਂ ਦੇ ਦੇਣੇ। ਕਿਤੇ ਕੋਈ ਬੈਲ ਹੋਣ ਬੜੇ ਸੁੰਦਰ, ਹਲ ਵਾਹੁਣ ਵਾਲੇ ਨੌਕਰ ਹੋਣ, ਫਿਰ ਹੀ ਪੱਠੇ ਬੀਜੇ ਜਾਣਗੇ ਨਾ। ਇਹ ਵੇਖ ਕੇ ਕੌਣ ਆਖਦਾ ਹੈ ਕਿ ਚਿਤਵਣੀਆਂ ਮੁੱਕ ਗਈਆਂ ਨੇ, ਸਗੋਂ ਚਿਤਵਣੀਆਂ ਲਗਦੀਆਂ ਨੇ। ਸਿਆਪਾ ਤਾਂ ਗਲ ਪੈ ਗਿਆ ਹੈ। ਚਿੰਤਾਮਨੀ ਨੇ ਚਿਤਵਣੀਆਂ ਮਿਟਾਈਆਂ ਨਹੀਂ ਸਗੋਂ ਹੋਰ ਲਾ ਦਿੱਤੀਆਂ ਨੇ।

*"ਚਿੰਤਾਮਣਿ ਗੁਰੁ ਛਡਿ ਕੈ*
*ਚਿੰਤਾਮਣਿ ਚਿੰਤਾ ਨ ਗਵਾਏ।*
*ਚਿਤਵਣੀਆ ਲਖ ਰਾਤਿ ਦਿਹੁ*
*ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।"*

(ਭਾਈ ਗੁਰਦਾਸ, ਵਾਰ ੧੫/੧੪)

ਇਹ ਚਿੰਤਾਮਨੀ ਪੱਥਰ ਜਮਾਂ ਦਾ ਡਰ ਨਹੀਂ ਮੁਕਾ ਸਕਦਾ। ਤ੍ਰਿਸ਼ਨਾ ਦੀ ਅੱਗ ਨਹੀਂ ਬੁਝਾ ਸਕਦਾ। ਕਿਉਂਕਿ ਜਮਾਂ ਦਾ ਡਰ ਮੁਕਾਉਂਦਾ ਹੈ ਵਾਹਿਗੁਰੂ ਤੇ ਤ੍ਰਿਸ਼ਨਾ ਦੀ ਅੱਗ ਵੀ ਬੁਝਾਉਂਦਾ ਹੈ ਵਾਹਿਗੁਰੂ! ਤੇ ਵਾਹਿਗੂਰੂ ਦਾ ਨਾਮ ਬਖਸ਼ਦਾ ਹੈ ਸੱਚਾ

ਗੁਰੂ ! ਔਰ ਗੁਰੂ ਤੋਂ ਬਿਨਾਂ ਇਹ ਸਾਰੀਆਂ ਚੀਜ਼ਾਂ ਤੇਰੀ ਝੋਲੀ ਵਿਚ ਨਹੀਂ ਪੈਣਗੀਆਂ।

*"ਚਿੰਤਾਮਣਿ ਗੁਰ ਛਡਿ ਕੈ*
*ਚਿੰਤਾਮਣਿ ਚਿੰਤਾ ਨ ਗਵਾਏ।*
*ਚਿਤਵਣੀਆ ਲਖ ਰਾਤਿ ਦਿਹੁ*
*ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।"*

ਚਿੰਤਾਮਨੀ ਤੈਨੂੰ ਸੋਨਾ ਦੇ ਦੇਵੇ ਬਹੁਤ ਸਾਰਾ। ਰੂਪਾ ਭਾਵ ਚਾਂਦੀ ਦੇ ਦੇਵੇਗੀ ਤੈਨੂੰ ਬਹੁਤ ਸਾਰੀ, ਤੂੰ ਜਿੰਨੀ ਮਰਜ਼ੀ ਮੰਗ ਲੈ ਉਸ ਕੋਲੋਂ। ਇਹ ਚਿੰਤਾਮਨੀ ਤੈਨੂੰ ਰੇਸ਼ਮ ਦੇ ਵਸਤਰ ਦੇ ਸਕਦੀ ਹੈ। ਉਹਨਾਂ ਨੂੰ ਸਵਾ ਕੇ ਪਹਿਣ ਲੈ। ਫਿਰ ਉਹਨਾਂ ਤੇ ਖੁਸ਼ਬੂ ਲਾ ਕੇ ਬਜ਼ਾਰਾਂ ਵਿਚ ਖਿਲਾਰ ਭਾਵੇਂ। ਇਕ ਤੈਨੂੰ ਹੋਰ ਚੀਜ਼ ਦੇ ਸਕਦੀ ਹੈ ਚਿੰਤਾਮਨੀ।

*"ਹਾਥੀ ਘੋੜੇ ਪਾਖਰੇ*
*ਮਹਲ ਬਗੀਚੇ ਸੁਫਲ ਫਲਾਏ।*

ਹਾਥੀ ਦੇ ਦੇਵੇਗੀ ਚਿੰਤਾਮਨੀ ਪੱਥਰ, ਘੋੜੇ ਦੇ ਦੇਵੇਗੀ ਚਿੰਤਾਮਨੀ ਪੱਥਰ। ਬੜੇ-ਬੜੇ ਸੁੰਦਰ ਮਹਿਲ ਵੀ ਦੇ ਦੇਵੇਗੀ ਚਿੰਤਾਮਨੀ, ਵੰਨ-ਸੁਵੰਨੇ ਬਗੀਚੇ ਵੀ ਦੇ ਦੇਵੇਗੀ ਫਲਾਂ ਦੇ ਇਹ ਚਿੰਤਾਮਨੀ। ਉਹ ਫਲਾਂ ਨਾਲ ਭਰੇ ਹੋਏ ਤੇ ਉਸ ਦੇ ਫਲ ਖਾਇਆ ਕਰੀਂ ਤੇ ਆਨੰਦ ਲੁੱਟਿਆ ਕਰੀਂ, ਪਰ ਤ੍ਰਿਸ਼ਨਾ ਦੀ ਅਗਨ ਨਹੀਂ ਬੁਝੇਗੀ। ਜਮਾਂ ਦਾ ਡਰ ਨਹੀਂ ਮੁਕਾਏਗੀ। ਅੰਦਰ ਜਿਹੜਾ ਜੰਮਣ-ਮਰਨ ਦਾ ਡਰ ਹੈ, ਇਸ ਕੋਲੋਂ ਛੁਟਕਾਰਾ ਨਹੀਂ ਦੁਆਏਗੀ।



*"ਸੁੰਦਰਿ ਨਾਰੀ ਸੇਜ ਸੁਖੁ*
*ਮਾਇਆ ਮੋਹਿ ਧੋਹਿ ਲਪਟਾਏ।"*

ਇਹ ਚਿੰਤਾਮਨੀ ਪੱਥਰ ਸੁੰਦਰ ਇਸਤਰੀ ਤੈਨੂੰ ਦੇ ਦੇਵੇਗੀ। ਸੇਜਾਂ ਦਾ ਸੁੱਖ ਤੈਨੂੰ ਦੇ ਦੇਵੇਗੀ। ਪਰ ਇਹ ਸਾਰੀਆਂ ਚੀਜ਼ਾਂ :—

*"ਮਾਇਆ ਮੋਹਿ"*

ਪਰ ਇਹ ਤਮਾਮ ਚੀਜ਼ਾਂ ਤੇਰੇ ਅੰਦਰ ਮਾਇਆ ਦਾ ਮੋਹ ਪੈਦਾ ਕਰਨਗੀਆਂ। ਹੈ ਨੇ ਦਗਾ ਰੂਪ, ਇਸ ਲਈ ਅੰਤ ਵੇਲੇ ਇਹਨਾਂ ਤੇਰੇ ਕੋਲੋਂ ਚਲੇ ਜਾਣਾ ਹੈ। ਇਹ ਤੇ :-

**ਬਲਦੀ ਅੰਦਰਿ ਤੇਲੁ ਜਿਉ**
**ਆਸਾ ਮਨਸਾ ਦੁਖਿ ਵਿਹਾਏ।**

ਭਾਵ ਕਿ ਜਿਸ ਤਰ੍ਹਾਂ ਬਲਦੀ ਅੱਗ ਉਤੇ ਤੇਲ ਪਾਈਏ, ਤੇ ਉਹ ਅੱਗ ਹੋਰ ਚਮਕਦੀ

ਹੈ, ਇਸੇ ਤਰ੍ਹਾਂ ਪਦਾਰਥ ਮਿਲਦਿਆਂ-ਮਿਲਦਿਆਂ ਤ੍ਰਿਸ਼ਨਾ ਦੀ ਅੱਗ ਹੋਰ ਚਮਕਦੀ ਹੈ, ਹੋਰ ਵੱਧਦੀ ਹੈ।

*ਸੁੰਦਰਿ ਨਾਰੀ ਸੇਜ ਸੁਖੁ*
*ਮਾਇਆ ਮੋਹਿ ਧੋਹਿ ਲਪਟਾਏ।*
*ਬਲਦੀ ਅੰਦਰਿ ਤੇਲੁ ਜਿਉ*
*ਆਸਾ ਮਨਸਾ ਦੁਖਿ ਵਿਹਾਏ।"*

(ਭਾਈ ਗੁਰਦਾਸ, ਵਾਰ ੧੫/੧੪)

*ਕਉਣੁ ਛੁਡਾਵੈ......*
*ਗੁਰੁ ਪੂਰੇ ਵਿਣੁ ਕਉਣੁ ਛੁਡਾਵੈ।*

(ਭਾਈ ਗੁਰਦਾਸ, ਵਾਰ ੧੫/੯)

ਜਮਾਂ ਦੇ ਪੰਜੇ ਵਿਚੋਂ, ਮੋਹ-ਮਾਇਆ ਦੀ ਜਾਲੀ ਵਿਚੋਂ, ਆਉਣ-ਜਾਣ ਦੇ ਚੱਕਰ ਵਿਚੋਂ ਪੂਰੇ ਗੁਰੂ ਤੋਂ ਬਿਨਾਂ ਤੈਨੂੰ ਕੌਣ ਛੁਡਾਅ ਸਕਦਾ ਹੈ। ਤੈਨੂੰ ਕੌਣ ਬਚਾਅ ਸਕਦਾ ਹੈ ?

ਬਾਣੀ ਵਿਚ ਭਗਤਾਂ ਬਾਰੇ ਲਿਖਿਆ ਹੈ ਕਿ ਉਹਨਾਂ ਕਿਸੇ ਦੁੱਖ ਨੂੰ ਦੁੱਖ ਮੰਨਿਆ ਹੀ ਨਹੀਂ। ਉਨ੍ਹਾਂ ਕਿਸੇ ਕਸ਼ਟ ਨੂੰ ਕਸ਼ਟ ਮੰਨਿਆ ਹੀ ਨਹੀਂ। ਕਿਉਂ? ਕਿਉਂਕਿ ਉਹ ਜਮਾਂ ਦੇ ਪੰਜੇ ਵਿਚ ਫਸੇ ਹੋਏ ਨਹੀਂ ਸਨ। ਉਹਨਾਂ ਨੂੰ ਕੋਈ ਮਾਇਆ ਦਾ ਲਾਲਚ ਨਹੀਂ ਸੀ। ਉਹਨਾਂ ਨੂੰ ਕਿਸੇ ਵੀ ਚੀਜ਼ ਨਾਲ ਮੋਹ ਨਹੀਂ ਸੀ। ਔਰ ਜੇ ਕਿਸੇ ਵੀ ਚੀਜ਼ ਨਾਲ ਮੋਹ ਨਹੀਂ ਹੋਵੇਗਾ ਤੇ ਦੁੱਖ ਕਿਥੋਂ ਉਤਪੰਨ ਹੋਵੇਗਾ, ਕਸ਼ਟ ਕਿਥੋਂ ਉਤਪੰਨ ਹੋਵੇਗਾ। ਜਮਾਂ ਦਾ ਡਰ ਫਿਰ ਕਿਉਂ ਉਹਨਾਂ ਨੂੰ ਲੱਗੇਗਾ। ਜੰਮਣ-ਮਰਨ ਦੇ ਗੇੜ ਵਿਚ ਫਿਰ ਉਹ ਕਿਉਂ ਆਉਣਗੇ? ਇਹਨਾਂ ਸਭ ਚੀਜ਼ਾਂ ਦਾ ਡਰ ਉਹਨਾਂ ਇਨਸਾਨਾਂ ਨੂੰ ਹੋ ਸਕਦਾ ਹੈ, ਜਿਹੜੇ ਮੋਹ-ਮਾਇਆ ਦੇ ਜਾਲ ਵਿਚ ਫਸੇ ਹੋਏ ਨੇ। ਜੰਮਣ-ਮਰਨ ਦੇ ਗੇੜ ਵਿਚ ਫਸੇ ਹੋਏ ਨੇ। ਤ੍ਰਿਸ਼ਨਾ ਦੀ ਅੱਗ ਵਿਚ ਫਸੇ ਹੋਏ ਨੇ।

ਗੁਰਸਿੱਖੋ! ਇਹਨਾਂ ਸਾਰੀਆਂ ਚੀਜ਼ਾਂ ਤੋਂ ਛੁਟਕਾਰਾ ਸਾਨੂੰ ਗੁਰੂ ਦੇ ਸਕਦਾ ਹੈ। ਵਾਹਿਗੁਰੂ ਦਾ ਨਾਮ ਹੀ ਇਨ੍ਹਾਂ ਚੀਜ਼ਾਂ ਤੋਂ ਸਾਨੂੰ ਦੂਰ ਕਰ ਸਕਦਾ ਹੈ। ਇਸ ਲਈ ਨਾਮ ਸਿਮਰੋ ਤੇ ਪੂਰੇ ਗੁਰੂ ਵਾਲੇ ਬਣੋ, ਤਾਂਕਿ ਤੁਸੀਂ ਇਸ ਜੰਮਣ-ਮਰਨ ਦੇ ਗੇੜ ਤੋਂ ਮੁਕਤ ਹੋ ਸਕੋ।



# ਸੰਸਾਰ ਦੀ ਅਵਸਥਾ

ਸੰਸਾਰੀ ਢਾਂਚਾ ਐਸੀ ਢਾਲਣਾ ਵਿਚ ਢਾਲਿਆ ਗਿਆ ਹੈ ਕਿ ਮਨੁੱਖ ਨੂੰ ਕਿਸੇ ਵੀ ਚੀਜ਼ ਦਾ ਗਿਆਨ ਨਹੀਂ। ਇਸ ਵਿਆਖਿਆ ਵਿਚ ਮਾਨ ਸਿੰਘ ਜੀ 'ਝੌਰ' "ਸੰਸਾਰ ਦੀ ਅਵਸਥਾ" ਬਾਰੇ ਚਾਨਣਾ ਦੇ ਰਹੇ ਨੇ ਕਿ ਕਿਸ ਤਰ੍ਹਾਂ ਸੰਸਾਰ ਤੇ ਸੰਸਾਰ ਵਿਚ ਰਹਿਣ ਵਾਲੇ ਜੀਵ ਕੋਈ ਨਾ ਕੋਈ ਕੰਮ ਵਿਚ ਫਸੇ ਹੀ ਪਏ ਨੇ। ਉਹਨਾਂ ਦੀ ਅਵਸਥਾ ਵੱਲ ਵੇਖੀਏ ਤਾਂ ਦਿਲ ਕੰਬ ਜਾਂਦਾ ਹੈ। ਪੈਰ ਥਿੜਕ ਜਾਂਦੇ ਨੇ ਤੇ ਮਨ ਭੈਭੀਤ ਜਿਹਾ ਹੋ ਜਾਂਦਾ ਹੈ।

ਐਸ ਵੇਲੇ ਸਾਰੀ ਦੁਨੀਆਂ ਦੀ ਜਾਨ ਪੰਜਾਂ ਕੁ ਆਦਮੀਆਂ ਦੇ ਹੱਥ ਵਿਚ ਹੈ। ਔਰ ਇਕ ਪਾਸੇ ਤਾਂ ਇਹੋ ਜਿਹੇ ਲੋਕ ਹਨ ਜਿਹੜੇ ਦਿਨੇ-ਰਾਤ ਇਹੋ ਕੋਸ਼ਿਸ਼ ਵਿਚ ਲੱਗੇ ਹੋਏ ਨੇ ਕਿ ਦੁਨੀਆਂ ਬਰਬਾਦ ਕਿਸ ਤਰ੍ਹਾਂ ਹੋ ਸਕਦੀ ਹੈ? ਦੁਨੀਆਂ ਤਬਾਹ ਕਿਸ ਤਰ੍ਹਾਂ ਹੋ ਸਕਦੀ ਹੈ? ਤੇ ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ ਮੈਂ ਕਈ ਵੇਰਾਂ ਇਕਾਂਤ ਵਿਚ ਬੈਠਾ ਸੋਚਦਾ ਹਾਂ ਕਿ ਇਹ ਨਿੱਕੇ-ਨਿੱਕੇ ਬੱਚੇ, ਸੰਸਾਰ ਦੇ ਬਗੀਚੇ ਦੇ ਫੁੱਲ ਤੇ ਸਕੂਲਾਂ ਵਿਚ ਇਹਨਾਂ ਦੀ ਚਹਿਲ-ਪਹਿਲ ਹੈ, ਗਰਾਊਂਡਾਂ ਵਿਚ ਇਹਨਾਂ ਦੀ ਚਹਿਲ-ਪਹਿਲ ਹੈ। ਇਧਰ-ਉਧਰ ਇਹ ਦੌੜਦੇ ਫਿਰਦੇ ਨੇ, ਬੜੇ ਸੋਹਣੇ ਚੰਗੇ ਲੱਗਦੇ ਨੇ। ਇਹ ਤੇ ਜਿਨ੍ਹਾਂ ਨੇ ਇਡੇ-ਇਡੇ ਮਾਰੂ ਹਥਿਆਰ ਬਣਾਏ ਨੇ ਉਹਨਾਂ ਨੂੰ ਇਹ ਸੰਸਾਰ, ਉਹਨਾਂ ਨੂੰ ਇਹ ਬੱਚੇ, ਉਹਨਾਂ ਨੂੰ ਇਹ ਹੱਸਦੀ-ਖੇਡਦੀ ਦੁਨੀਆਂ ਕਿਉਂ ਨਹੀਂ ਚੰਗੀ ਲੱਗਦੀ? ਉਹ ਕਿਉਂ ਇਸ ਦੇ ਮਾਰੂ ਬਣ ਗਏ ਨੇ?

*"ਤੁਧੁ ਬਿਨੁ ਦੂਜਾ ਨਾਹੀ ਕੋਇ"।।*

(ਪੰਨਾ ੧੨੩)

ਐ ਸਿਰਜਣਹਾਰ! ਤੇਰੇ ਤੋਂ ਬਿਨਾਂ, ਤੇਰੇ ਤੋਂ ਵੱਡਾ, ਤੇਰੇ ਤੋਂ ਉੱਚਾ, ਤੇਰੇ ਤੋਂ ਉੱਪਰ ਹੋਰ ਕੋਈ ਨਹੀਂ।

*"ਤੂ ਕਰਤਾਰੁ"*

ਤੂੰ ਸੰਸਾਰ ਦਾ ਕਰਤਾ ਹੈਂ। ਜੋ ਤੂੰ ਕਰੇਂ, ਜਾਂ ਜੋ ਤੂੰ ਕਰਨਾ ਚਾਹੇਂ, ਉਹ ਹੋ ਸਕਦਾ ਹੈ। ਕਿਉਂਕਿ ਤੂੰ ਸਮਰੱਥ ਹੈਂ। ਔਰ ਤੇਰੇ ਤੋਂ ਬਿਨਾਂ ਹੈ ਵੀ ਕੋਈ ਨਹੀਂ ਤੇ ਸੰਸਾਰ ਦੇ

ਲੋਕਾਂ ਨੂੰ ਉਪਦੇਸ਼ ਕਰਦਾ ਹਾਂ :-

*"ਸਦਾ ਸਦਾ ਜਪਿ ਨਾਨਕ ਏਕ॥"*

ਦੇਵੀ, ਦੇਵਤਾ, ਪੀਰ, ਫਕੀਰ, ਪੀਰ-ਪੈਗੰਬਰ ਅਗਰ ਸਾਰਿਆਂ ਦੇ ਉੱਪਰ ਕੋਈ ਹਸਤੀ ਹੈਗੀ ਹੈ ਤੇ ਉਹ ਕੇਵਲ ਪਾਰਾਵਾਰ ਬ੍ਰਹਮ ਹੈ।

*"ਸਭ ਊਪਰਿ ਪਾਰਬ੍ਰਹਮੁ ਦਾਤਾਰੁ॥*
*ਤੇਰੀ ਟੇਕ ਤੇਰਾ ਆਧਾਰੁ॥"*

(ਪੰਨਾ ੭੨੩)

ਇਸ ਤੋਂ ਭਾਵ ਹੈ ਕਿ ਮੈਨੂੰ ਤੇਰੀ ਹੀ ਟੇਕ ਹੈ ਤੇ ਤੇਰਾ ਹੀ ਆਸਰਾ ਹੈ। ਤੇਰੇ ਬਿਨਾਂ ਮੇਰਾ ਹੋਰ ਆਸਰਾ ਕੋਈ ਨਹੀਂ।

ਗੁਰੂ ਕੇ ਸਿੱਖਾ! ਬੀਤੇ ਹੋਏ ਜ਼ਮਾਨੇ ਨੂੰ ਵੇਖ ਤੇ ਆਉਣ ਵਾਲੇ ਜ਼ਮਾਨੇ ਨੂੰ ਧਿਆਨ ਮਾਰ, ਪਤਾ ਨਹੀਂ ਸਕਿੰਟਾਂ ਵਿਚ ਕੀ ਦਾ ਕੀ ਹੋ ਜਾਣਾ ਹੈ। ਇਸ ਕਰਕੇ ਆਪਣਾ ਕੋਈ ਸਵਾਸ ਵਿਅਰਥ ਨਾ ਗਵਾ। ਤੂੰ ਉਸ ਮਾਲਿਕ ਦੀ ਯਾਦ ਰੱਖ। ਸਾਹਿਬ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ ਜੇਕਰ ਤੂੰ ਸਿਮਰਨ ਨਹੀਂ ਕੀਤਾ, ਜੇਕਰ ਸ਼ਬਦ ਸੁਰਤ ਦਾ ਗਿਆਨ ਤੈਨੂੰ ਨਹੀਂ ਹੋਇਆ ਨਾ ਤੇ ਫਿਰ ਤੇਰੀ ਕੋਈ ਜ਼ਿੰਦਗੀ ਨਹੀਂ। ਕਿਉਂਕਿ ਇਹੋ ਜਿਹੇ ਲੋਕ ਬਚਦੇ ਨਹੀਂ, ਡੁੱਬ ਜਾਂਦੇ ਨੇ। ਸੰਸਾਰ ਦੇ ਲੋਕ ਐਸੀ ਅਵਸਥਾ ਵਿਚ ਫਸੇ ਹੋਏ ਨੇ ਜਿਸ ਦਾ ਕੋਈ ਮੋਲ ਨਹੀਂ। ਦਿਖਾਵੇ ਦੇ ਕਰਮ ਤਾਂ ਉਹ ਬੜੇ ਕਰਦੇ ਨੇ, ਦਿਖਾਵੇ ਦੇ ਧਰਮ ਦੀ ਤਾਂ ਉਹ ਬੜੀ ਪਾਲਣਾ ਕਰਦੇ ਹਨ। ਇਥੋਂ ਤੱਕ ਕਿ ਬਨਾਵਟੀ ਬਣਾਈਆਂ ਹੋਈਆਂ ਗੱਲਾਂ ਵਿਚ ਉਹ ਜ਼ਿਆਦਾ ਵਿਸ਼ਵਾਸ ਰੱਖਦੇ ਹਨ। ਇਨ੍ਹਾਂ ਦਿਖਾਵੇ ਦੇ ਕਰਮਾਂ ਨੇ ਉਹਨਾਂ ਅੰਦਰ ਹੰਕਾਰ ਪੈਦਾ ਕੀਤਾ ਹੋਇਆ ਹੈ। ਇਸ ਤਰ੍ਹਾਂ ਨਾਲ ਅੰਦਰ ਹਉਮੈ ਦੀ ਅੱਗ ਬਲ ਪਈ ਤੇ ਉਸ ਹਉਮੈ ਦੀ ਅੱਗ ਨੇ ਮਨ ਸਾੜ ਸੁੱਟਿਆ।



ਹਜ਼ੂਰ ਕਹਿੰਦੇ, ਜਿਸ ਨੇ ਤੈਨੂੰ ਸਵਾਸ ਦਿੱਤੇ, ਜਿਸ ਨੇ ਤੈਨੂੰ ਦੋਵੇਂ ਵੇਲੇ ਖੁਰਾਕ ਦਿੱਤੀ, ਜਿਸ ਨੇ ਤੈਨੂੰ ਸੁੱਖ-ਸ਼ਾਂਤੀ ਦਿੱਤੀ ਤੇ ਉਸ ਨੂੰ ਤੂੰ ਕਿਉਂ ਆਪਣੇ ਮਨੋਂ ਵਿਸਾਰ ਦਿੱਤਾ।

*"ਹੀਰਾ ਲਾਲੁ ਅਮੋਲੁ ਜਨਮੁ ਹੈ*
*ਕਉਡੀ ਬਦਲੈ ਹਰਿਓ ਰੇ॥"*

(ਪੰਨਾ ੩੩੫)

ਇਹ ਜਨਮ ਸੀ ਹੀਰਾ, ਇਹ ਜਨਮ ਸੀ ਅਮੋਲਕ ਲਾਲ, ਇਹ ਜਨਮ ਸੀ ਬੜਾ

ਕੀਮਤੀ ਰਤਨ, ਪਰ ਕੌਡੀਆਂ ਦੇ ਭਾਅ ਤੂੰ ਬਰਬਾਦ ਕਰ ਦਿੱਤਾ।

ਮੈਂ ਜਦੋਂ ਡੇਰੇ ਵਿਚ ਪੜ੍ਹਦਾ ਸਾਂ, ਮੈਨੂੰ ਉਦੋਂ ਦੀ ਇਕ ਕਥਾ ਯਾਦ ਹੈ। ਇਕ ਵਾਰੀ ਅਚਨਚੇਤ, ਬਾਈਚਾਂਸ ਘੁਮਿਆਰ ਨੂੰ ਲਾਲ ਲੱਭ ਗਿਆ ਪੰਜ ਲੱਖ ਰੁਪਏ ਦਾ। ਉਸ ਨੂੰ ਪਤਾ ਕੋਈ ਨਹੀਂ ਕਿ ਇਹ ਕੀ ਚੀਜ਼ ਹੈ। ਅਗਿਆਨਤਾ ਵਿਚ, ਬੇਸਮਝੀ ਵਿਚ ਉਹ ਪੱਥਰ ਉਸ ਨੇ ਆਪਣੇ ਖੋਤੇ ਦੇ ਗਲ ਬੰਨ੍ਹ ਦਿੱਤਾ। ਹੈ ਪੰਜ ਲੱਖ ਰੁਪਏ ਦਾ ਪਰ ਜਾਣੂ ਤੋਂ ਬਿਨਾਂ ਖੋਤੇ ਦੇ ਗਲ ਵਿਚ ਪੈ ਗਿਆ।

ਇਕ ਦਿਨ ਉਸ ਘੁਮਿਆਰ ਨੇ ਆਪਣੇ ਖੋਤੇ ਪਾਰ ਕਰਨੇ ਸਨ ਦਰਿਆ ਤੋਂ। ਔਰ ਉਸ ਕੋਲ ਕਿਰਾਏ ਵਾਸਤੇ ਪੈਸੇ ਨਹੀਂ ਸਨ ਤੇ ਉਸ ਨੇ ਮਲਾਹ ਨੂੰ ਆਖਿਆ ਮੈਂ ਪਾਰ ਤੇ ਜਾਣਾ ਜ਼ਰੂਰ ਹੈ ਪਰ ਮੇਰੇ ਕੋਲ ਪੈਸੇ ਨਹੀਂ। ਇਹ ਮੇਰੇ ਖੋਤੇ ਦੇ ਗਲ ਵਿਚ ਪੱਥਰ ਹੈ। ਇਹ ਰਾਤ ਨੂੰ ਬੜਾ ਚਮਕਦਾ ਹੈ ਤੇ ਤੈਨੂੰ ਰਾਤ ਨੂੰ ਲਾਲਟੈਨ ਦੀ ਰੌਸ਼ਨੀ ਦੀ ਲੋੜ ਪੈਂਦੀ ਹੈ। ਇਸ ਲਈ ਤੂੰ ਪੱਥਰ ਮੇਰੇ ਕੋਲੋਂ ਲੈ-ਲੈ। ਤੂੰ ਇਸ ਕੋਲੋਂ ਰੌਸ਼ਨੀ ਦਾ ਕੰਮ ਲੈ ਲਿਆ ਕਰੀਂ। ਇਸ ਤਰ੍ਹਾਂ ਨਾਲ ਮੇਰੇ ਵੀ ਗਧੇ ਪਾਰ ਹੋ ਜਾਣਗੇ। ਮਲਾਹ ਮੰਨ ਤੇ ਗਿਆ ਪਰ ਪਤਾ ਉਸ ਨੂੰ ਵੀ ਨਹੀਂ ਕਿ ਇਹ ਚੀਜ਼ ਕੀ ਹੈ? ਉਸ ਮਲਾਹ ਨੇ ਉਹ ਲਾਲ ਆਪਣੀ ਬੇੜੀ ਤਾਰਨ ਵਾਲੇ ਵੰਝ ਨਾਲ ਬੰਨ੍ਹ ਦਿੱਤਾ। ਇਕ ਦਿਨ ਇਸ ਨੂੰ ਦੁਕਾਨ ਤੋਂ ਦੋ-ਚਾਰ ਪੈਸਿਆਂ ਦੇ ਸੌਦੇ ਦੀ ਲੋੜ ਪਈ ਤੇ ਉਹ ਪੱਥਰ ਲੈ ਕੇ, ਵਾਂਸ ਨਾਲੋਂ ਖੋਲ੍ਹ ਕੇ ਦੁਕਾਨ ਉਤੇ ਚਲਾ ਗਿਆ। ਤੇ ਕਹਿਣ ਲੱਗਾ ਸ਼ਾਹ ਜੀ, ਮੈਨੂੰ ਸੌਂਫ ਚਾਹੀਦੀ ਹੈ, ਮੈਨੂੰ ਜਵੈਣ ਚਾਹੀਦੀ ਹੈ, ਥੋੜ੍ਹਾ ਜਿਹਾ ਜੀਰਾ ਤੇ ਕਾਲਾ ਲੂਣ ਵੀ ਚਾਹੀਦਾ ਹੈ। ਪਰ ਮੇਰੇ ਕੋਲ ਪੈਸੇ ਹੈ ਨਹੀਂ, ਤੁਸੀਂ ਇਹ ਪੱਥਰ ਲੈ ਲਵੋ ਤੇ ਇਹ ਰਾਤ ਨੂੰ ਚਮਕਦਾ ਹੈ। ਔਰ ਤੁਹਾਨੂੰ ਰਾਤ ਨੂੰ ਦੀਵਾ ਬਾਲਣਾ ਪੈਂਦਾ ਹੈ, ਕਿਉਂਕਿ ਹੱਟੀ ਚਲਾਉਣੀ ਹੋਈ। ਅਗਰ ਤੁਸੀਂ ਦਸ-ਪੰਦਰਾਂ ਦਿਨ ਦੀਵਾ ਨਾ ਬਾਲੋ ਤੇ ਤੁਹਾਡਾ ਆਨੇ ਦਾ ਤੇਲ ਬਚ ਜਾਵੇਗਾ। ਉਹ ਚਾਰ ਪੈਸਿਆਂ ਦੇ ਸੌਦੇ ਤੋਂ ਉਸ ਦੁਕਾਨਦਾਰ ਨੇ ਪੰਜ ਲੱਖ ਰੁਪਇਆਂ ਦਾ ਹੀਰਾ ਲੈ ਲਿਆ। ਪਰ ਪਤਾ ਉਸ ਨੂੰ ਵੀ ਕੋਈ ਨਹੀਂ, ਕਿ ਇਹ ਚੀਜ਼ ਕੀ ਹੈ? ਉਸ ਨੇ ਇਹ ਕਿਸੇ ਭਾਂਡੇ ਵਿਚ ਰੱਖ ਦਿਤਾ ਤੇ ਰਾਤ ਪਈ ਤੇ ਉਹ ਸੱਚਮੁੱਚ ਚਮਕਿਆ। ਖੁਸ਼ ਤਾਂ ਹੋ ਗਿਆ ਦੁਕਾਨਦਾਰ, ਪਰ ਪਤਾ ਨਹੀਂ ਕਿ ਇਹ ਚੀਜ਼ ਕੀ ਹੈ? ਕਈ ਦਿਨ ਪਿਆ ਰਿਹਾ ਉਸ ਭਾਂਡੇ ਵਿਚ! ਇਕ ਦਿਨ ਹਰੀਜਨ ਦੀ ਕੁੜੀ ਆ ਗਈ ਤੇ ਆ ਕੇ ਕਹਿਣ ਲੱਗੀ ਕਿ ਮੈਨੂੰ ਮਾਂ ਨੇ ਭੇਜਿਆ ਹੈ। ਪੈਸੇ ਦੀ ਹਲਦੀ, ਪੈਸੇ ਦਾ ਲੂਣ, ਪੈਸੇ ਦੀਆਂ ਮਿਰਚਾਂ ਤੇ ਪੈਸੇ ਦਾ ਮਸਾਲਾ ਚਾਹੀਦਾ ਹੈ। ਤੇ ਮੇਰੇ ਕੋਲ ਇਹ ਜੌਂ ਨੇ ਥੋੜ੍ਹੇ ਜਿਹੇ, ਇਹ ਜੌਂ ਦੇ ਦਾਣੇ ਤੁਸੀਂ ਲੈ ਲਵੋ।ਆਦਿ

ਤੇ ਹਾਂ ਮੈਂ ਲੂਣ, ਮਿਰਚ, ਮਸਾਲੇ ਲੈਣ ਪਰ ਉਹ ਤੁਹਾਡੇ ਭਾਂਡੇ ਵਿਚ ਪਿਆ ਹੋਇਆ ਪੱਥਰ ਚਮਕਦਾ ਬੜਾ ਪਿਆਰਾ ਲੱਗਦਾ ਹੈ। ਇਹ ਜੌਂ ਦੇ ਦਾਨਿਆਂ ਦੇ ਬਦਲੇ ਮੈਨੂੰ ਉਹ ਪੱਥਰ ਦੇ ਛੱਡੋ। ਭਾਵੇਂ ਮਾਂ ਮੈਨੂੰ ਚਪੇੜਾਂ ਵੀ ਮਾਰੇ, ਮਾਂ ਭਾਵੇਂ ਗੁੱਸੇ ਵੀ ਹੋਵੇ, ਉਹਦਾ ਗੁੱਸਾ ਮੈਂ ਜਰ ਲਵਾਂਗੀ, ਪਰ ਇਹ ਪੱਥਰ ਮੈਨੂੰ ਸੋਹਣਾ ਬੜਾ ਲੱਗਦਾ ਹੈ। ਇਕ ਸੇਰ ਜੌਂ ਦੇ ਦਾਨਿਆਂ ਦਾ ਪੰਜ ਲੱਖ ਦੇ ਹੀਰੇ ਨਾਲ ਹੋ ਰਿਹਾ ਸੀ ਸੌਦਾ। ਇੰਨੇ ਨੂੰ ਕਬੀਰ ਸਾਹਿਬ ਵੀ ਆ ਗਏ। ਔਰ ਦੁਕਾਨਦਾਰ ਵੀ ਮੰਨ ਗਿਆ ਕਿ ਜੌਂ ਲੈ ਲੈਂਦਾ ਹਾਂ, ਇਹ ਪੰਜ ਚਾਰ ਪੈਸੇ ਦੇ ਤਾਂ ਹੋਣਗੇ ਹੀ ਤੇ ਇਹ ਪੱਥਰ ਦਾ ਕੀ ਫਾਇਦਾ, ਚਮਕਦਾ ਹੀ ਹੈ ਨਾ। ਜਿਸ ਵੇਲੇ ਦੁਕਾਨਦਾਰ ਪੰਜ ਲੱਖ ਦਾ ਹੀਰਾ ਹਰੀਜਨਾਂ ਦੀ ਕੁੜੀ ਦੇ ਹੱਥੀ ਲੱਗਾ ਨਾ ਵੇਚਣ ਤੇ ਕਬੀਰ ਸਾਹਿਬ ਦੀ ਚੀਖ ਨਿਕਲ ਗਈ। ਕਬੀਰ ਜੀ ਕਹਿਣ ਲੱਗੇ ਇਹ ਤਾਂ ਬੰਬੇ ਵਰਗੇ ਸ਼ਹਿਰ ਵਿਚ, ਉੱਚੀਆਂ ਦੁਕਾਨਾਂ ਵਿਚ, ਸ਼ੋਕੇਸ਼ਾਂ ਵਿਚ ਲੱਗਾ ਹੋਣਾ ਚਾਹੀਦਾ ਸੀ, ਪਰ ਇਹ ਤਾਂ ਬਾਣੀਏਂ ਦੀ ਦੁਕਾਨ ਤੇ ਵਿੱਕ ਰਿਹਾ ਹੈ। ਸਿਆਣੇ ਗਾਹਕ ਤੋਂ ਬਿਨਾਂ, ਕਿਸੇ ਜਾਣੂ-ਪਛਾਣੂ ਤੋਂ ਬਿਨਾਂ ਉਹ ਪੰਜ ਲੱਖ ਦਾ ਹੀਰਾ।

*"ਕਉਡੀ ਬਦਲੈ ਜਾਏ ਪਿਆਰੇ,*
*ਕਉਡੀ ਬਦਲੈ ਜਾਏ॥"*



ਇਸੇ ਤਰ੍ਹਾਂ ਮਨੁੱਖਾ ਜਨਮ ਅਮੋਲਕ ਹੀਰਾ ਹੈ। ਬੇਨਜ਼ੀਰ ਹੀਰਾ ਹੈ, ਪਰ ਵਿਕਾਰਾਂ ਦੀਆਂ, ਕੁਕਰਮਾਂ ਦੀਆਂ ਕੌਡੀਆਂ ਵਿਚ ਭੁੱਲਾ ਹੋਇਆ ਮਨ ਨੇ ਇਹ ਹੀਰਾ ਜਨਮ ਬਰਬਾਦ ਕਰ ਲਿਆ। ਇੰਨਾ ਭੁੱਲ ਗਿਆ ਤੂੰ ਮਨਾਂ, ਇੰਨਾ ਭਟਕ ਗਿਆ ਤੂੰ ਮਨਾਂ, ਕਿ ਤੈਨੂੰ ਮਾਇਆ ਦੀ ਤ੍ਰਿਸ਼ਨਾਂ ਲੱਗ ਗਈ। ਮਾਇਆ ਦੀ ਤ੍ਰਿਸ਼ਨਾਂ ਦੀ ਅੱਗ ਤੇਰੇ ਅੰਦਰ ਬਲ ਗਈ।

*"ਤ੍ਰਿਸਨਾ ਤ੍ਰਿਖਾ"*

'ਤ੍ਰਿਖਾ' ਤੋਂ ਭਾਵ ਹੈ ਪਿਆਸ। ਫਿਰ ਤੈਨੂੰ ਪਦਾਰਥ ਛਕਣ ਦੀ ਭੁੱਖ ਜਾਗ ਪਈ। ਕੁੱਕੜ ਲਿਆਉ, ਮੱਛੀ ਲਿਆਉ, ਮੁਰਗਾ ਲਿਆਉ, ਆਡਰ ਤੇ ਆਡਰ ਦੇਣ ਲੱਗ ਪਿਆ। ਨਸ਼ਿਆਂ ਦੀ ਵੀ ਤੈਨੂੰ ਪਿਆਸ ਲੱਗ ਗਈ।

ਮੁਕਤੀ ਦਾ ਕੀ ਸਾਧਨ ਹੈ, ਕਲਿਆਣ ਦਾ ਕੀ ਸਾਧਨ ਹੈ? ਜੰਮਣ-ਮਰਣ ਤੋਂ ਛੁਟਕਾਰਾ ਪਾਉਣ ਦਾ ਕੀ ਸਾਧਨ ਹੈ? ਇਸ ਗੱਲ ਦੀ ਹਿਰਦੇ ਵਿਚ ਵਿਚਾਰ ਹੀ ਨਾ ਕੀਤੀ, ਬਲਕਿ ਹੰਕਾਰ ਦੀ ਮਸਤੀ ਵਿਚ, ਹੰਕਾਰ ਦੇ ਨਸ਼ੇ ਵਿਚ ਤੂੰ ਅੰਦਰੋ-ਅੰਦਰ ਡੁੱਬਦਾ ਗਿਆ। ਔਰ ਤੇਰੇ ਅੰਦਰ ਜਿੰਨੇ ਚੰਗੇ ਗੁਣ ਸੀ ਸਹਿਨਸ਼ੀਲਤਾ-ਪਰਉਪਕਾਰ,

ਸੱਚ ਬੋਲਣਾ, ਇਹ ਸਾਰੇ ਦੇ ਸਾਰੇ ਚਲੇ ਗਏ। ਬਰਬਾਦ ਹੋ ਗਿਆ ਤੂੰ, ਪੂੰਜੀ ਤੇਰੀ ਲੁੱਟੀ ਗਈ, ਸੱਤ-ਸੰਤੋਖ, ਦਇਆ, ਧਰਮ, ਧੀਰਜ ਤੇਰਾ ਲੁੱਟਿਆ ਗਿਆ। ਪਰ ਤੂੰ ਗੁਰੂ ਕੇ ਸ਼ਬਦ ਨੂੰ ਧਾਰਨ ਨਾ ਕੀਤਾ।

*"ਸੁਆਦ ਲੁਭਤ"*

ਲੁੱਭਤ ਤੋਂ ਭਾਵ ਹੈ ਲੋਭੀ। ਜਿਹੜਾ ਸਵਾਦਾਂ ਦਾ ਲੋਭੀ ਹੈ ਨਾ, ਉਸ ਨੂੰ ਇੰਦਰੀਆਂ ਫਿਰ ਪ੍ਰੇਰਨਾ ਕਰਦੀਆਂ ਰਹਿੰਦੀਆਂ ਨੇ। ਅੱਖਾਂ ਰੂਪ ਵੇਖਣ ਵੱਲ ਉਸ ਨੂੰ ਪ੍ਰੇਰਿਤ ਕਰਦੀਆਂ ਰਹਿੰਦੀਆਂ ਨੇ। ਕੰਨ ਟੱਪੇ ਸੁਣਨ ਵੱਲ ਉਸ ਨੂੰ ਪ੍ਰੇਰਿਤ ਕਰਦੇ ਰਹਿੰਦੇ ਨੇ। ਜ਼ਬਾਨ ਜ਼ਾਇਕਿਆਂ ਵੱਲ ਉਸ ਨੂੰ ਪ੍ਰੇਰਨਾ ਕਰਦੀ ਰਹਿੰਦੀ ਹੈ। ਨੱਕ ਉਸ ਨੂੰ ਸੁਗੰਧੀਆਂ ਲੈਣ ਵਾਸਤੇ ਪ੍ਰੇਰਿਤ ਕਰਦਾ ਰਹਿੰਦਾ ਹੈ। ਜਿੰਨੀਆਂ ਇੰਦਰੀਆਂ ਨੇ ਸਵਾਦਾਂ ਦੇ ਲੋਭੀ ਨੂੰ ਆਪਣੇ-ਆਪਣੇ ਸਵਾਦ ਵੱਲ ਪ੍ਰੇਰਨਾ ਕਰਦੀਆਂ ਰਹਿੰਦੀਆਂ ਨੇ।

*"ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ"*

(ਪੰਨਾ ੩੩੫)

ਤੇ ਫਿਰ ਇੰਦਰੀਆਂ ਦਾ ਪ੍ਰੇਰਿਆ ਹੋਇਆ ਫਿਰ ਸਵਾਦ ਦਾ ਰੱਸ ਲੈਂਦਾ ਹੈ। ਜ਼ਬਾਨ ਦਾ ਪ੍ਰੇਰਿਆ ਹੋਇਆ ਫਿਰ ਸਵਾਦ ਦਾ ਰੱਸ ਲੈਂਦਾ ਹੈ। ਔਰ ਜਦੋਂ ਇਸ ਦੇ ਨਸ਼ੇ ਵਿਚ ਚੂਰ ਹੋ ਜਾਂਦਾ ਹੈ ਤਾਂ ਫਿਰ :-

*"ਬਿਕਾਰਿਓ ਰੇ"*

ਫਿਰ ਵਿਕਾਰ ਕਰਦਾ ਹੈ। ਕੁਕਰਮ ਕਰਦਾ ਹੈ, ਜੂਏ ਖੇਡਦਾ ਹੈ। ਫਿਰ ਸ਼ਰਾਬਾਂ ਦੇ ਬਾਅਦ ਤਾਸ਼ ਖੇਡਦਾ ਹੈ ਤੇ ਲੜਦਾ ਹੈ। ਫਿਰ ਵੇਸਵਾ ਦੇ ਦੁਆਰੇ ਜਾਂਦਾ ਹੈ। ਕਿਸੇ ਦੀ ਵੀ ਲੱਜਾ ਸ਼ਰਮ ਉਸ ਨੂੰ ਨਹੀਂ ਰਹਿੰਦੀ।

*"ਕਰਮ ਭਾਗ"*

ਬਾਪੂ ਕਹਿੰਦਾ ਹੈ ਜਿਹੜਾ ਦਿਖਾਵੇ ਦੇ ਕਰਮਾਂ ਤੋਂ ਭੱਜ ਕੇ, ਦਿਖਾਵੇ ਦੇ ਕਰਮਾਂ ਨੂੰ ਛੱਡ ਕੇ, ਦਿਖਾਵੇ ਦੇ ਕਰਮਾਂ ਤੋਂ ਨੱਸ ਕੇ, ਜਿਹੜਾ ਦਿਖਾਵੇ ਦੇ ਕਰਮਾਂ ਤੋਂ ਦੌੜ ਕੇ ਸੰਤਾਂ ਦੇ ਸੰਗ ਵਿਚ ਆ ਜਾਏ ਭਾਵ ਸੰਤਾਂ ਦੀ ਸੰਗਤ ਵਿਚ ਆ ਜਾਏ ਤਾਂ ਫਿਰ ਉਹ ਸਭ ਤਰ੍ਹਾਂ ਦੇ ਵਿਕਾਰਾਂ ਤੋਂ ਬਚ ਜਾਂਦਾ ਹੈ। ਐਵੇਂ ਨੀ ਬਾਣੀ ਨੇ ਪ੍ਰੇਰਨਾ ਕੀਤੀ :-

*"ਕਬੀਰ ਸਾਧੂ ਕੀ ਸੰਗਤਿ ਰਹਉ"*

(ਪੰਨਾ ੧੩੬੯)

ਭਾਵੇਂ ਜੌਆਂ ਦੇ ਬੂਰੇ ਦੀ ਤੈਨੂੰ ਰੋਟੀ ਖਾਣੀ ਪਵੇ, ਪਰ ਸਾਧਾਂ ਦੀ ਸੰਗਤ ਵਿਚ

ਰਹੀਂ। ਇਕ ਘੜੀ ਕਰ ਲੈ, ਅੱਧੀ ਘੜੀ ਕਰ ਲੈ। ਘੱਟ ਤੋਂ ਘੱਟ ਜਿੰਨਾ ਸਮਾਂ ਮਿਲਦਾ ਈ ਕਰ ਲੈ ਸਾਧੂ ਦੀ ਸੰਗਤ। ਕਿਉਂਕਿ ਜਿੰਨੀ ਵੀ ਤੂੰ ਸਾਧੂ ਦੀ ਸੰਗਤ ਕਰੇਂਗਾ, ਉਹਦੇ ਤੋਂ ਤੈਨੂੰ ਲਾਭ ਹੀ ਲਾਭ ਹੈ, ਫਾਇਦਾ ਹੀ ਫਾਇਦਾ ਹੈ। ਇਸ ਵਿਚ ਤੈਨੂੰ ਘਾਟਾ ਕੋਈ ਨਹੀਂ।

ਇਹ ਤਰਲਾ ਹੈ, ਅਰਦਾਸ ਹੈ ਕਿ ਹੇ ਵਾਹਿਗੁਰੂ! ਜੂਨਾਂ ਵਿਚ ਦੌੜਦੇ, ਆਉਂਦੇ ਜਾਂਦੇ, ਜੰਮਦੇ-ਮਰਦੇ ਅਸੀਂ ਥੱਕ ਗਏ ਹਾਂ। ਅਸੀਂ ਇੰਨੇ ਥੱਕ ਗਏ ਹਾਂ ਕਿ ਹੁਣ ਸਾਡੇ ਵਿਚ ਸ਼ਕਤੀ ਨਹੀਂ ਰਹੀ।

*"ਅਬ ਦੂਖ ਕਰਿ ਹਮ ਹਾਰਿਓ ਰੇ॥"*

ਇਸ ਤੋਂ ਬਾਅਦ ਜਦੋਂ ਗੁਰੂ ਮਿਲ ਪਿਆ, ਉਸ ਨੇ ਪ੍ਰੇਮਾ-ਭਗਤੀ ਦੇ ਦਿੱਤੀ। ਇਸ ਨੇ ਪ੍ਰੇਮਾ-ਭਗਤੀ ਕਰਨੀ ਸ਼ੁਰੂ ਕਰ ਦਿੱਤੀ। ਸੰਸਾਰ ਸਮੁੰਦਰ ਤੋਂ ਫਿਰ ਇਸਦਾ ਬੇੜਾ ਪਾਰ ਹੋ ਗਿਆ। ਇਸ ਵਾਸਤੇ ਬਾਣੀ ਹੋਕਾ ਦਿੰਦੀ ਹੈ :-

*"ਸਦਾ ਸਦਾ ਜਪਿ ਨਾਨਕ ਏਕ॥*
*ਸਦਾ ਸਦਾ ਜਪਿ ਨਾਨਕ ਏਕ॥"*

ਇਹ ਭਗਤੀ, ਇਹ ਰਸਤਾ ਅਪਣਾਉਣਾ ਕਿਸ ਤਰ੍ਹਾਂ ਹੈ? ਸਾਹਿਬ "ਸ੍ਰੀ ਗੁਰੂ ਹਰਿਗੋਬਿੰਦ ਸਾਹਿਬ" ਸੱਚੇ ਪਾਤਸ਼ਾਹ, ਮੀਰੀ-ਪੀਰੀ ਦੇ ਵੇਲੇ ਇਕ ਸਿੱਖ ਹੋਇਆ। ਔਰ ਉਸ ਦੇ ਘਰ ਕੰਨਿਆ ਨੇ ਜਨਮ ਲਿਆ। ਤੇ ਜਿਸ ਤਰ੍ਹਾਂ ਕਾਕੇ ਦੀ ਪ੍ਰਸੰਨਤਾ ਕਰੀਦੀ ਹੈ ਨਾ, ਉਸ ਸਿੱਖ ਨੇ ਲੜਕੀ ਦੀ ਖੁਸ਼ੀ ਵੀ ਉਸੇ ਤਰ੍ਹਾਂ ਹੀ ਕੀਤੀ। ਇਕ ਨੇ ਪੁੱਛਿਆ, ਇਹ ਕਿਉਂ? ਤਾਂ ਉਹ ਕਹਿਣ ਲੱਗਾ ਭਾਈ ......... ਮੇਰਾ ਬਾਪੂ ਕਹਿੰਦਾ ਹੈ;

*"ਧੀਆਂ ਪੂਤ ਸਭ ਹਰਿ ਕੇ ਦੀਏ"*

ਭਾਵ ਧੀ ਹੈ ਜਾਂ ਪੁੱਤਰ ਹੈ, ਇਹ ਸਭ ਵਾਹਿਗੁਰੂ ਦੀ ਹੀ ਦਿੱਤੀ ਹੋਈ ਦਾਤ ਹੈ। ਇਹ ਵਾਹਿਗੁਰੂ ਨੇ ਮੇਰੇ ਘਰ ਭੇਜੀ ਹੈ। ਇਸ ਲਈ ਇਸ ਦਾ ਆਦਰ ਕਰਨਾ ਮੇਰਾ ਧਰਮ ਹੈ, ਮੇਰਾ ਫਰਜ਼ ਹੈ। ਇਹ ਹੈ ਗੁਰਮਤੀਆ ਸਿੱਖ! ਮਨਮਤੀਏ ਸਿੱਖ ਨਹੀਂ ਇਸ ਤਰ੍ਹਾਂ ਕਰਦੇ। ਕਾਕਾ ਤੇ ਭਾਵੇਂ ਵੱਡਾ ਹੋ ਕੇ ਦਾਹੜੀ ਪੁੱਟੇ, ਉਹਦੇ ਵਾਸਤੇ ਤਾਂ ਬੜੇ ਭੰਗੜੇ ਪਾਉਂਦੇ ਨੇ! ਆਪਣੀ ਔਲਾਦ ਵਿਚ ਵੀ ਵਖਰੇਵਾਂ ਪਾ ਦਿੱਤਾ ਹੈ ਇਸ ਮਨੁੱਖ ਨੇ। ਪਰ ਮੈਂ ਤੁਹਾਨੂੰ ਇਕ ਗੁਰਮਤੀਏ ਦਾ ਬਚਨ ਸੁਣਾ ਰਿਹਾ ਹਾਂ। ਉਸ ਨੇ ਲੜਕੀ ਜੰਮੀ ਤੇ ਸ਼ਗਨ ਉਹੋ ਜਿਹੇ ਕੀਤੇ, ਚਾਅ-ਮਲ੍ਹਾਰ ਉਹੋ ਜਿਹੇ ਕੀਤੇ, ਜਿਵੇਂ ਕਾਕੇ ਦੇ ਜੰਮਣ ਤੇ ਕਰੀਦੇ ਨੇ। ਤੇ ਜਿਸ ਵੇਲੇ ਉਸ ਲੜਕੀ ਨੇ ਗੱਲਾਂ ਕਰਨੀਆਂ ਪ੍ਰਾਰੰਭ ਕੀਤੀਆਂ ਤਾਂ ਉਸ ਗੁਰਮਤੀਏ ਪਿਉ ਨੇ ਕਾਕੀ ਨੂੰ ਵਾਹਿਗੁਰੂ ਕਹਿਣਾ ਸਿਖਾਇਆ।

ਤੇ ਜਿਉਂ-ਜਿਉਂ ਉਹ ਵੱਡੀ ਹੁੰਦੀ ਗਈ, ਫਿਰ ਉਹਨਾਂ ਨੇ "ਮੂਲ-ਮੰਤਰ" ਕੰਠ ਕਰਨਾ ਸਿਖਾਇਆ। ਸੱਤ ਕੁ ਸਾਲ ਦੀ ਜਦ ਉਹ ਲੜਕੀ ਹੋਈ ਤਾਂ ਪੰਜ ਪਉੜੀਆਂ ਸ੍ਰੀ "ਜਪੁ ਸਾਹਿਬ" ਦੀਆਂ ਕੰਠ ਕਰਨ ਲੱਗ ਪਈ। ਔਰ ਜਦੋਂ ਉਸ ਦੇ ਵਿਆਹ ਦਾ ਵੇਲਾ ਆਇਆ ਨਾ, ਜਿਸ ਵੇਲੇ ਵੀਹਾਂ ਕੁ ਸਾਲ ਦੀ ਹੋਈ, ਉਹਦੋਂ ਉਸ ਨੂੰ "ਆਸਾ ਦੀ ਵਾਰ" ਦਾ, "ਰਹਰਾਸਿ ਸਾਹਿਬ" ਦਾ ਸਭ ਪਾਠ ਯਾਦ ਸਨ। ਐਂ ਗੁਰਮਤਿ ਦੇ ਰੰਗ ਵਿਚ ਰੰਗੀ ਹੋਈ "ਸ੍ਰੀ ਸੁਖਮਨੀ ਸਾਹਿਬ" ਦਾ ਪਾਠ ਰੋਜ਼ ਨਿਤਨੇਮ ਨਾਲ ਕਰੇ। ਮਾਪਿਆਂ ਦੇ ਘਰ ਨੂੰ ਉਸ ਨੇ ਸਵਰਗ ਬਣਾ ਦਿੱਤਾ। ਪਰ ਜਿਸ ਵੇਲੇ ਉਸ ਕੁੜੀ ਦੇ ਵਿਆਹ ਦਾ ਵੇਲਾ ਆਇਆ, ਤਾਂ ਗੁਰਮਤੀਆ ਹੁੰਦਾ ਹੋਇਆ ਪਿਉ ਟਪਲਾ ਖਾ ਗਿਆ। ਖਿਆਲ ਆਇਆ ਕਿ ਕੋਈ ਵੱਡਾ ਘਰ ਲੱਭੀਏ ਤੇ ਕੁੜੀ ਨੂੰ ਉਥੇ ਵਿਆਹੀਏ। ਤੇ ਅਸੀਂ ਵੱਡਾ ਘਰ ਉਸ ਦਾ ਸਮਝਦੇ ਹਾਂ ਜਿਸ ਦੀ ਜ਼ਮੀਨ ਬਹੁਤੀ ਹੋਵੇ, ਘਰ ਉੱਚਾ ਹੋਵੇ, ਗਾਈਂ-ਮੱਝੀਂ ਉਸ ਦੇ ਘਰ ਹੋਵੇ। ਅਸੀਂ ਮਾਇਆ ਦੇ ਸੰਸਾਰ ਨੂੰ ਹੀ ਵਡੱਪਣ ਸਮਝ ਲਿਆ, ਪਰ ਵਡੱਪਣ ਨੂੰ ਵਡੱਪਣ ਨਾ ਜਾਣਿਆ। ਲੱਭਦਿਆਂ-ਲੱਭਦਿਆਂ ਅੰਮ੍ਰਿਤਸਰ ਤੋਂ ਅੱਠ ਕੁ ਮੀਲ ਉਸ ਨੂੰ ਇਕ ਪਿੰਡ ਵਿਚ ਘਰ ਲੱਭ ਪਿਆ। ਬੜੀਆਂ ਗਾਈਂ, ਬੜੀਆਂ ਮੱਝੀਂ, ਬੜੀਆਂ ਘੋੜੀਆਂ ਤੇ ਬੜਾ ਉੱਚਾ ਮਕਾਨ, ਬੜੀ ਵੱਡੀ ਜ਼ਮੀਨ ਤੇ ਬੜਾ ਪ੍ਰਤਾਪ ਉਸ ਸਿੱਖ ਦਾ। ਉਸ ਨੂੰ ਵੱਡਾ ਘਰ ਜਾਣ ਕੇ ਸਿੱਖ ਨੇ ਆਪਣੀ ਲੜਕੀ ਦਾ ਰਿਸ਼ਤਾ ਉਸ ਘਰ ਕਰ ਦਿੱਤਾ। ਪਰ ਬਦਕਿਸਮਤੀ ਇਹ ਭਈ ਸਾਰੇ ਘਰ ਵਿਚੋਂ ਨਾ ਮੱਸਿਆ, ਨਾ ਸੰਗਰਾਂਦ, ਨਾ ਦੀਪਮਾਲਾ, ਨਾ ਵਿਸਾਖੀ। ਕਦੇ ਉਸ ਘਰ ਵਿਚੋਂ ਕੋਈ ਜੀਅ ਗੁਰਦੁਆਰੇ ਨਹੀਂ ਗਿਆ। ਕਿਸੇ ਨੂੰ ਵਾਹਿਗੁਰੂ ਆਖਣਾ ਨਹੀਂ ਆਉਂਦਾ। ਦੱਸੋ, ਇਹੋ ਜਿਹੇ ਘਰ ਦੀ ਅਵਸਥਾ ਕਿਹੋ ਜਿਹੀ ਹੋਵੇਗੀ? ਇਹ ਘਰ ਭੁੱਲ ਕੇ ਵੀ ਵਾਹਿਗੁਰੂ ਆਖਣਾ ਨਹੀਂ ਚਾਹੁੰਦਾ। ਸ੍ਰੀ "ਗੁਰੂ ਗ੍ਰੰਥ ਸਾਹਿਬ ਜੀ" ਕਹਿੰਦੇ ਨੇ ਮਨਮੁਖ ਦੀ ਹਾਲਤ ਇਹ ਹੈ ਕਿ ਵਾਹਿਗੁਰੂ ਦਾ ਨਾਮ ਸੁਣ ਕੇ ਇੰਨਾਂ ਔਖਾ ਹੁੰਦਾ ਹੈ ਜਿਵੇਂ ਕੋਈ ਬਿੱਛੂ ਲੜ ਗਿਆ ਹੋਵੇ। ਗੁਰੂ ਜੀ ਮਨਮੁਖ ਦੇ ਮਨ ਦੀ ਅਵਸਥਾ ਬਿਆਨ ਕਰ ਰਹੇ ਨੇ :-

*"ਸੰਤਾ ਨਾਲਿ ਵੈਰੁ ਕਮਾਵਦੇ*
*ਸੰਭਾ ਨਾਲਿ ਵੈਰੁ ਕਮਾਵਦੇ,*
*ਦੁਸਟਾ ਨਾਲਿ ਮੋਹੁ ਪਿਆਰੁ॥*
*ਸੰਤਾ ਨਾਲਿ ਵੈਰੁ ਕਮਾਵਦੇ....."*

(ਪੰਨਾ ੬੪੯)

ਇਹ ਮਨਮੁਖ ਦੇ ਮਨ ਦੀ ਅਵਸਥਾ ਹੈ। ਸੰਤਾਂ-ਮਹਾਂਪੁਰਸ਼ਾਂ, ਰੱਬ ਦੇ ਪਿਆਰਿਆਂ

ਨਾਲ, ਨੇਕੀ ਦਾ ਰਸਤਾ ਦੱਸਣ ਵਾਲਿਆਂ ਨਾਲ ਵੈਰ ਤੇ ਦੁਸ਼ਟਾਂ ਨਾਲ ਪਿਆਰ। ਦੁਸ਼ਟਾਂ ਨਾਲ ਗਲਵਕੜੀਆਂ ਪਾ ਪਾ ਕੇ ਫਿਰਨਾ। ਰੱਬ ਦੇ ਪਿਆਰਿਆਂ ਦੀ ਨਿੰਦਾ ਕਰਨੀ। ਇਹੋ ਜਿਹੇ ਲੋਕਾਂ ਵਾਸਤੇ ਸਾਹਿਬ ਸ੍ਰੀ ਗੁਰੂ ਅਮਰਦੇਵ ਜੀ ਨੇ ਫੈਸਲਾ ਵੀ ਸੁਣਾਇਆ ਹੈ :-

*"ਆਗੈ ਪਾਛੈ ਸੁਖੁ ਨਾਹੀ"* (ਪੰਨਾ ੧੦੭੦)

ਭਾਵ ਕਿ ਇਹੋ ਜਿਹੇ ਲੋਕਾਂ ਵਾਸਤੇ ਨਾ ਅੱਗੇ ਸੁੱਖ ਹੁੰਦਾ ਹੈ ਤੇ ਨਾ ਪਿੱਛੇ ਸੁੱਖ ਹੁੰਦਾ ਹੈ। ਇਹੋ ਜਿਹੇ ਲੋਕ ਵਿਕਾਰਾਂ ਵਿਚ ਫੱਸੇ ਰਹਿੰਦੇ ਨੇ। ਵਿਕਾਰਾਂ ਵਿਚ ਫੱਸੇ ਹੋਏ ਭੈੜੇ ਕੰਮ ਕਰਦੇ ਨੇ। ਜੰਮਣ-ਮਰਨ ਦੇ ਗੇੜ ਵਿਚ ਆ ਜਾਂਦੇ ਨੇ, ਇਹੋ ਜਿਹੇ ਲੋਕ ਜਿਹੜੇ ਸੰਤਾਂ ਨਾਲ ਵੈਰ ਕਰਦੇ ਨੇ ਤੇ ਦੁਸ਼ਮਣਾਂ ਨਾਲ ਪਿਆਰ ਕਰਦੇ ਨੇ। ਇਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਹੋ ਜਾਂਦੀ ਹੈ। ਗੁਰੂ ਜੀ ਕਹਿੰਦੇ ਨੇ ਉਹ ਧੰਨ ਨੇ ਸਿੱਖ ਜਿਹੜੇ ਨਾਮ ਨੂੰ ਤੇ ਗੁਰਬਾਣੀ ਨੂੰ ਆਪਣਾ ਜੀਵਨ ਸਮਝਦੇ ਨੇ। ਸਾਹਿਬ "ਗੁਰੂ ਗ੍ਰੰਥ ਸਾਹਿਬ ਜੀ" ਦਾ ਹੋਕਾ ਹੈ :-

*"ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ"*



ਭਾਵ ਕਿ ਵਾਹਿਗੁਰੂ ਦੇ ਨਾਮ ਦਾ ਅੰਮ੍ਰਿਤ ਮੇਰੇ ਹਿਰਦੇ ਵਿਚ ਤਲਾਬ ਵਾਂਗੂੰ ਭਰਪੂਰ ਹੈ।

*ਪਰ— "ਮਨਮੁਖਾ ਸਾਦੁ ਨ ਪਾਇਆ ॥"*

(ਪੰਨਾ ੬੪੪)

ਪਰ ਮਨਮੁਖਾਂ ਨੂੰ ਇਸ ਦਾ ਸਵਾਦ ਨਹੀਂ ਆਉਂਦਾ।

*"ਭ੍ਰਮਦਾ ਭਰਮਿ ਭੁਲਾਇਆ ॥"*

ਭੁੱਲਾ ਹੋਇਆ ਮਨ ਨਾਮ ਦੇ ਅੰਮ੍ਰਿਤ ਨੂੰ ਤਿਆਗਦਾ ਹੈ। ਔਰ ਵਿਕਾਰਾਂ ਨੂੰ ਇਕੱਠਿਆਂ ਕਰਦਾ ਹੈ। ਤੇ ਜਿਨ੍ਹਾਂ ਨੇ ਅੰਦਰ ਸੁਰਤ ਹੀ ਨਹੀਂ ਜੋੜੀ, ਜਿਨ੍ਹਾਂ ਨੇ ਅੰਦਰ ਧਿਆਨ ਹੀ ਨਹੀਂ ਪਾਇਆ ਤਾਂ ਉਹਨਾਂ ਦੇ ਘਰ ਵਿਚ ਅੰਮ੍ਰਿਤ ਹੁੰਦੇ ਹੋਇਆਂ ਵੀ ਉਹ ਪਿਆਸੇ ਰਹੇ।

*"ਅੰਮ੍ਰਿਤੁ ਏਕੋ ਸ਼ਬਦੁ ਹੈ*
*ਨਾਨਕ ਗੁਰਮੁਖਿ ਪਾਇਆ ॥"*

(ਪੰਨਾ ੬੪੪)

ਮਨਮੁਖ ਲੋਕ ਸੰਸਾਰੀ ਝੂਠ ਦਾ ਜ਼ਹਿਰ ਖਾਂਦੇ ਨੇ ਤੇ ਗੁਰੂ ਕਾ ਸਿੱਖ ਬਾਣੀ ਦਾ ਅੰਮ੍ਰਿਤ ਪੀਂਦਾ ਹੈ। ਜ਼ਹਿਰ ਤੇ ਅੰਮ੍ਰਿਤ ਦਾ ਮੇਲ ਕਿਸ ਤਰ੍ਹਾਂ ਹੋ ਜਾਏ?

ਇਸੇ ਤਰ੍ਹਾਂ ਉਸ ਗੁਰਮਤੀਏ ਸਿੱਖ ਨੇ ਚੰਗਾ ਘਰ ਦੇਖ ਕੇ ਆਪਣੀ ਲੜਕੀ ਤਾਂ ਵਿਆਹ ਦਿੱਤੀ, ਪਰ ਉਸ ਘਰ ਵਿਚ ਬਾਣੀ ਦਾ ਜ਼ਿਕਰ ਤੱਕ ਨਹੀਂ ਸੀ ਹੁੰਦਾ। ਇਹੋ ਜਿਹੀ ਅਵਸਥਾ ਸੀ ਉਸ ਘਰ ਦੀ! ਕਿ ਜਿਥੇ ਨਾਮ ਜਪਣ ਦੀ ਮਨਾਹੀ ਸੀ। ਉਹ ਲੜਕੀ ਸਵੇਰੇ ਉੱਠ ਕੇ ਨਾਮ ਜਪਣ ਲੱਗ ਪਈ ਤੇ ਉਸ ਦੇ ਨਾਮ ਜਪਣ ਦੀ ਆਵਾਜ਼ ਸੱਸ ਦੇ ਕੰਨਾਂ ਵਿਚ ਪਈ। ਇਹ ਸਭ ਸੁਣ ਕੇ ਉਸ ਦੀ ਨੀਂਦ ਟੁੱਟ ਗਈ। ਉਹ ਗੁੱਸੇ ਦੀ ਭਰੀ ਹੋਈ, ਆਉਂਦਿਆਂ ਹੀ ਕੁੜੀ ਨੂੰ ਦੋ-ਤਿੰਨ ਚਪੇੜਾਂ ਮਾਰ ਦਿੱਤੀਆਂ ਤੇ ਕਹਿਣ ਲੱਗੀ ਕਿ ਕੀ ਸਵੇਰੇ-ਸਵੇਰੇ ਬਕਵਾਸ ਕਰੀ ਜਾਂਦੀ ਹੈਂ? ਸਵੇਰੇ-ਸਵੇਰੇ ਕੀ ਰੌਲਾ ਪਾਇਆ ਹੋਇਆ ਈ! ਔਰ ਗੁਰਮਤੀਆ ਕੁੜੀ ਨੇ ਜਿਸ ਵੇਲੇ ਸੱਸ ਦੀ ਜ਼ਬਾਨੋਂ ਬਾਣੀ ਨੂੰ ਸੁਣਿਆ ਨਾ ਸ਼ੋਰ, ਰੌਲਾ, ਹੱਲਾ-ਗੁੱਲਾ, ਖੱਪਖਾਣਾ ਤੇ ਕੁੜੀ ਦੇ ਕਲੇਜੇ ਵਿਚ ਤੀਰ ਵੱਜ ਗਿਆ। ਉੱਠ ਕੇ ਖਲੋ ਗਈ, ਮਾਂ ਤੇਰਾ ਜਿੰਨਾ ਮਨ ਕਰਦਾ ਹੈ ਮੈਨੂੰ ਤਸੀਹੇ ਦੇ-ਦੇ, ਪਰ ਮੈਂ ਮਿੰਨਤ ਕਰਦੀ ਹਾਂ, ਤਰਲਾ ਕਰਦੀ ਹਾਂ ਕਿ ਅੱਜ ਤੋਂ ਬਾਅਦ ਮੇਰੇ ਕੰਨਾਂ ਵਿਚ ਬਾਣੀ ਦੀ ਨਿੰਦਿਆ ਨਾ ਪਾਈਂ। ਫਿਰ ਪੁੱਛਣ ਲੱਗੀ ਮਾਂ, ਤੂੰ ਕਦੇ ਗੁਰਦੁਆਰੇ ਨਹੀਂ ਗਈ? ਤੂੰ ਕਦੇ ਗੁਰਦੁਆਰੇ ਜਾ ਕੇ ਗੁਰਮੁਖਾਂ, ਪਿਆਰਿਆਂ, ਸਤਿਸੰਗੀਆਂ ਕੋਲੋਂ ਕਦੇ ਬਚਨ ਨਹੀਂ ਸੁਣੇ?



*"ਧੁਰ ਕੀ ਬਾਣੀ ਆਈ॥*
*ਤਿਨਿ ਸਗਲੀ ਚਿੰਤ ਮਿਟਾਈ॥"*

(ਪੰਨਾ ੬੨੮)

ਮਾਂ ਤੇਰੇ ਕੰਨਾਂ ਤੱਕ ਕਦੇ ਇਹ ਬਚਨ ਨਹੀਂ ਆਏ। ਤੂੰ ਕਦੇ ਵੀ ਉਹ ਬਚਨਾਂ ਦਾ ਅੰਮ੍ਰਿਤ ਨਹੀਂ ਪੀਤਾ।

*"ਇਹ ਬਾਣੀ ਮਹਾ ਪੁਰਖ ਕੀ*
*ਨਿਜ ਘਰਿ ਵਾਸਾ ਹੋਇ॥"*

(ਪੰਨਾ ੯੩੫)

ਮਾਂ! ਤੇਰਿਆਂ ਕੰਨਾਂ ਨੇ ਇਹ ਅੰਮ੍ਰਿਤ ਬਚਨਾਂ ਦਾ ਕਦੇ ਰਸ ਨਹੀਂ ਪੀਤਾ। ਕਦੇ ਤੇਰੇ ਕੰਨਾਂ ਦੇ ਕੋਟਰੇ ਇਸ ਰਸ ਨਾਲ ਨਹੀਂ ਭਰੇ। ਇੰਨੇ ਨੂੰ ਸੱਸ-ਨੂੰਹ ਦੀਆਂ ਗੱਲਾਂ ਸੁਣ ਕੇ ਸੌਹਰੇ ਨੂੰ ਜਾਗ ਆ ਗਈ। ਉਸ ਨੇ ਵੀ ਪੁੱਛਿਆ ਪੜਤਾਲਿਆ ਨਹੀਂ ਕਿ ਗੱਲ ਕੀ ਹੋਈ ਹੈ। ਬਲਕਿ ਸੋਚੀਂ ਪੈ ਗਿਆ ਕਿ ਅੱਜ ਪਹਿਲੀ ਰਾਤ ਨੂੰ ਪ੍ਰਭਾਤ ਵੇਲੇ, ਸੱਸ ਨਾਲ ਲੜਦੀ ਹੈ ਜਿਹੜੀ ਇਸ ਨੇ ਮੈਨੂੰ ਕਿਹੜਾ ਬਣਾ ਕੇ ਖੁਆਉਣਾ ਹੈ। ਇਸ ਨੇ ਮੇਰੇ ਵਾਸਤੇ ਕਿਹੜਾ ਤੱਤਾ ਪਾਣੀ ਕਰ ਕੇ ਦੇਣਾ ਹੈ ਕਿ ਪਿਤਾ ਜੀ ਲਉ, ਨਹਾ ਲਵੋ। ਇਸ ਅਕਲ ਦੇ ਬੇਵਕੂਫ ਨੇ ਵੀ ਚਾਰ-ਪੰਜ ਚਪੇੜਾਂ ਉਸ ਨੂੰ ਮਾਰ ਦਿੱਤੀਆਂ।

ਸੱਸ ਵੈਰੀ, ਸੌਹਰਾ ਵੈਰੀ ਤੇ ਅੰਦਰੋਂ ਰੋ-ਰੋ ਕੇ ਉਹ ਲੜਕੀ ਆਖਣ ਲੱਗੀ, ਜਿਨ੍ਹਾਂ ਦੇ ਘਰ ਮੈਂ ਆਈ, ਜਿਨ੍ਹਾਂ ਦੇ ਆਸਰੇ ਮੈਂ ਜ਼ਿੰਦਗੀ ਬਤੀਤ ਕਰਨੀ ਸੀ, ਉਹ ਹੀ ਮੇਰੇ ਵੈਰੀ ਬਣ ਗਏ ਨੇ। ਲੜਕੀ ਨੂੰ ਬਦੋਬਦੀ ਹੋਰ ਬਾਣੀ ਚੇਤੇ ਆਵੇ।

*"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ*
*ਗਾਵਹੁ ਸਚੀ ਬਾਣੀ॥"*

(ਪੰਨਾ ੯੨੦)

ਇੰਨੀ ਭੈੜੀ ਹਾਲਤ ਹੋ ਗਈ ਉਸ ਲੜਕੀ ਦੀ ਉਸ ਘਰ ਵਿਚ। ਮਨਮਤੀਆਂ ਨਾਲ ਉਸ ਨੂੰ ਆਪਣੀ ਜ਼ਿੰਦਗੀ ਗੁਜ਼ਾਰਨੀ ਜੋ ਪੈਣੀ ਸੀ। ਇਹੋ ਜਿਹੀ ਹਾਲਤ ਹੈ ਸੰਸਾਰ ਦੇ ਲੋਕਾਂ ਦੀ। ਉਹ ਇਸ ਲਈ ਕਿਉਂਕਿ ਸੰਸਾਰ ਦੀ ਹੀ ਅਵਸਥਾ ਇੰਨੀ ਬੁਰੀ ਹੈ ਤੇ ਸੰਸਾਰ ਦੇ ਲੋਕਾਂ ਦੀ ਅਵਸਥਾ ਤਾਂ ਆਪਣੇ ਆਪ ਹੀ ਬੁਰੀ ਹੋਣੀ ਹੈ। ਸੰਸਾਰ ਦੇ ਲੋਕ ਬੁਰੇ ਕੰਮਾਂ ਵਿਚ ਰੁੱਝੇ ਹੋਏ ਨੇ, ਨਸ਼ਿਆਂ ਵਿਚ ਚੂਰ ਹੋਏ ਪਏ ਨੇ। ਧੋਖੇਬਾਜ਼ੀ ਕਰਨਾ ਉਹਨਾਂ ਦਾ ਪੇਸ਼ਾ ਬਣ ਗਿਆ ਹੋਇਆ ਹੈ। ਲੇਕਿਨ ਬਾਣੀ ਵੱਲ ਉਹਨਾਂ ਦਾ ਕੋਈ ਧਿਆਨ ਨਹੀਂ ਹੈ। ਬਾਣੀ ਪੜ੍ਹਨ ਨੂੰ ਉਹ ਫਜ਼ੂਲ ਚੀਜ਼ ਸਮਝਦੇ ਨੇ। ਇਹ ਅਵਸਥਾ ਲੋਕਾਂ ਦੀ ਕਿਉਂ ਬਣੀ ਹੈ? ਕਿਉਂਕਿ ਉਹਨਾਂ ਨੂੰ ਸ਼ੁਰੂ ਤੋਂ ਹੀ ਇਸ ਪਾਸੇ ਵੱਲ ਨਹੀਂ ਲਗਾਇਆ ਗਿਆ ਹੈ। ਇਸ ਲਈ ਉਹ ਬਾਣੀ ਨੂੰ ਅਨਮੋਲ ਰਤਨ ਨਹੀਂ ਸਮਝਦੇ ਹਨ।



ਐਸੀ ਹੋ ਗਈ ਹੈ ਸਾਡੇ ਸੰਸਾਰ ਦੀ ਅਵਸਥਾ ਕਿ ਨਸ਼ਿਆਂ ਵਿਚ ਡੁੱਬੇ ਪਏ ਨੇ, ਝੂਠੇ ਵਿਕਾਰਾਂ ਵਿਚ ਫੱਸੇ ਪਏ ਨੇ। ਇਥੋਂ ਤਕ ਕਿ ਆਪਣੇ ਅੰਦਰ ਦਾ ਸਭ ਕੁਝ ਗਵਾ ਬੈਠੇ ਨੇ, ਪਰ ਫਿਰ ਵੀ ਗੁਰੂ ਕੇ ਸ਼ਬਦ ਨੂੰ ਧਾਰਨ ਨਹੀਂ ਕੀਤਾ। ਇਥੋਂ ਤਕ ਕਿ ਨਸ਼ਿਆਂ ਵਿਚ ਡੁੱਬਾ ਹੋਇਆ ਕਈ ਤਰ੍ਹਾਂ ਦੇ ਵਿਕਾਰ ਕਰਦਾ ਹੈ, ਕੁਕਰਮ ਕਰਦਾ ਹੈ। ਇਹ ਹੈ ਸਾਡੇ ਸੰਸਾਰ ਦੀ ਅਵਸਥਾ।

ਸੋ ਪਿਆਰਿਓ! ਇਸ ਨੂੰ ਸੁਧਾਰਣ ਵਾਸਤੇ ਪਹਿਲਾਂ ਸਾਨੂੰ ਆਪਣੇ ਆਪ ਨੂੰ ਸੁਧਾਰਨਾ ਪਵੇਗਾ, ਨਸ਼ਿਆਂ ਨੂੰ ਛੱਡਣਾ ਪਵੇਗਾ ਤੇ ਗੁਰੂ ਦੇ ਸ਼ਬਦ ਨੂੰ ਧਾਰਨ ਕਰਨਾ ਪਵੇਗਾ, ਤਾਂ ਹੀ ਅਸੀਂ 'ਸੰਸਾਰ' ਦੀ ਅਵਸਥਾ ਨੂੰ ਸੁਧਾਰ ਸਕਦੇ ਹਾਂ।



# ਪ੍ਰੇਮ ਚਰਚਾ

*"ਪ੍ਰਗਟੇ ਨਾਨਕ ਰਾਇ,*
*ਪ੍ਰਗਟੇ ਨਾਨਕ ਰਾਇ॥"*

ਗੁਰੂ ਕੀ ਪਰਮ ਸਤਿਕਾਰਯੋਗ ਸਾਜੀ-ਨਿਵਾਜ਼ੀ, ਗੁਰੂ ਕਾ ਸੁੰਦਰ ਰੂਪ-ਸਰੂਪ ਸਾਧ-ਸੰਗਤਿ ਜੀ! ਆਪ ਸਾਰੇ ਦੇ ਸਾਰੇ ਮਨੁੱਖ ਜਨਮ ਦੇ ਭਲੇ ਵਾਸਤੇ ਇਕ ਵੇਰਾਂ ਪਿਆਰ ਨਾਲ ਆਖੋ :-

*"ਸਤਿਨਾਮ ਸ੍ਰੀ ਵਾਹਿਗੁਰੂ"*

ਜਿਹੜੇ ਧਰਮ ਦੇ ਅਨਿਆਈ, ਜਿਸ ਧਰਮ ਦੇ ਉਪਾਸ਼ਕ ਤੇ ਜਿਸ ਧਰਮ ਦੀ ਸੜਕ ਉਤੇ ਅਸੀਂ ਸਫਰ ਕਰ ਰਹੇ ਹਾਂ, ਇਹ ਧਰਮ ਸਾਹਿਬ ਨਾਨਕ-ਨਿਰੰਕਾਰੀ ਨੇ ਪੂਰਨ ਗੁਰੂ ਨੇ, ਪੂਰਨ ਧਰਮ ਬਖਸ਼ਿਆ।



ਇਕ ਪੰਡਤ ਸ੍ਰੀ ਮਾਨ "ਬੁੱਧ ਦੇਵ ਜੀ" ਮਹਾਰਾਜ ਹੁੰਦੇ ਸਨ ਤੇ ਜ਼ਿਲ੍ਹਾ ਲਾਇਲਪੁਰ ਵਿਚ ਸਿੱਖਾਂ ਨਾਲ ਬਹਿਸ ਹੁੰਦੀ ਰਹਿੰਦੀ ਸੀ। ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ, ਮੈਂ ਪਿਸ਼ੌਰ ਕਥਾ ਕਰਦਾ ਹੁੰਦਾ ਸੀ ਨਿਤਨੇਮ ਦੀ। ਉਥੋਂ ਉਹਨਾਂ ਮੈਨੂੰ ਸੱਦਿਆ ਤੇ ਪੰਡਿਤ ਜੀ ਨੇ ਸਵਾਲ ਕੀਤਾ ਕਿ ਸਿੱਖ ਧਰਮ ਦੀ ਕੀ ਲੋੜ ਪਈ? ਕਿਉਂ ਤੁਸੀਂ ਸਿੱਖ ਧਰਮ ਦਾ ਪ੍ਰਚਾਰ ਕਰਦੇ ਹੋ? ਔਰ ਤੁਹਾਡਾ ਤੇ ਗੁਰੂ ਗ੍ਰੰਥ ਸਾਹਿਬ ਕਹਿੰਦਾ :-

*"ਅਬ ਮਨੁ ਉਲਟਿ ਸਨਾਤਨੁ ਹੂਆ॥"*

(ਪੰਨਾ ੩੨੭)

ਤੇ ਤੁਸੀਂ ਆਖਦੇ ਹੋ ਸਿੱਖ ਧਰਮ, ਸਿੱਖ ਧਰਮ। ਕਿਉਂਕਿ ਇਹ ਧਰਮ ਬਾਬੇ ਨਾਨਕ ਦੀ ਦੇਣ ਹੈ। ਔਰ ਜਿਹੜੇ-ਜਿਹੜੇ ਬਾਬੇ ਨਾਨਕ ਦੇ ਦੱਸੇ ਹੋਏ ਰਾਹ ਤੇ ਤੁਰ ਪਏ, ਉਹਨਾਂ ਦੇ ਪਾਪ, ਸੰਤਾਪ, ਦੁਖ ਦਰਦ ਬਾਬੇ ਨਾਨਕ ਨੇ ਨਸ਼ਟ ਕਰ ਦਿੱਤੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਸ਼ਬਦਾ ਅਵਤਾਰ ਫੁਰਮਾਉਂਦੇ ਹਨ ਕਿ ਟੱਪਲੇ ਦੇਣ ਵਾਲੇ ਲੋਕ, ਚਲਾਕ ਲੋਕ ਬੜੀਆਂ ਗੱਲਾਂ ਕਰਦੇ ਨੇ ਕਿ ਸ਼ਬਦ ਗੁਰੂ ਹੈ, ਸ਼ਬਦ ਗੁਰੂ ਹੈ। ਪਰ ਆਖਿਰ ਵੇਖੋ ਕਿ ਸ਼ਬਦ ਆਉਂਦਾ ਕਿਥੋਂ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰੂ ਉਪਮਾ ਵਿਚ ਬੜੀ ਬਾਣੀ ਉਚਾਰਨ

ਕੀਤੀ ਹੈ। ਜਿਸ ਵਿਚੋਂ ਇਕ ਬਚਨ ਹੈ :-

*"ਸਤਿਗੁਰੁ ਮੇਰਾ ਬੇਮੁਹਤਾਜੁ"*

(ਪੰਨਾ ੧੧੪੨)

ਭਾਵ ਕਿ ਸਤਿਗੁਰ ਕਿਸੇ ਦੀ ਬੇਮੁਹਤਾਜੀ ਨਹੀਂ ਕਰਦਾ। ਕਿਸੇ ਦੀ ਚਾਪਲੂਸੀ ਨਹੀਂ ਕਰਦਾ, ਕਿਸੇ ਦੇ ਗੋਡੀਂ ਹੱਥ ਨਹੀਂ ਲਾਉਂਦਾ। ਔਰ ਕਿਸੇ ਦੇ ਚਰਨ ਵੀ ਨਹੀਂ ਚੁੰਮਦਾ। ਕਿਉਂਕਿ ਉਹ ਖੁਦਗਰਜ਼ ਨਹੀਂ ਤੇ ਉਸ ਦਾ ਜਿਤਨਾ ਸਾਜ ਵਾਜ ਹੈ, ਸੰਗਤ ਹੈ, ਗੁਰਦੁਆਰੇ ਨੇ, ਟਿਕਾਣੇ ਨੇ, ਲੰਗਰ ਨੇ, ਇਹ ਜਿਤਨਾ ਵੀ ਸਮਾਨ ਉਹਨਾਂ ਨੇ ਸਿੱਖ ਨੂੰ ਬਖਸ਼ਿਆ ਹੈ, ਉਹ ਸੱਚਾ ਹੈ। ਉਹ ਅਧੂਰਾ ਨਹੀਂ, ਉਹ ਪੂਰਾ ਹੈ ਤੇ ਹੁਣ ਰੱਬ ਵਿਚ ਤੇ ਸਤਿਗੁਰ ਵਿਚ ਕੋਈ ਭੇਦ ਤੇ ਨਹੀਂ ਨਾ ਜਾਪਦਾ।

*ਸਤਿਗੁਰੁ ਮੇਰਾ ਪੁਰਖੁ ਬਿਧਾਤਾ॥ ੧॥*
*ਗੁਰ ਜੈਸਾ ਨਾਹੀ ਕੋ ਦੇਵ॥*
*ਜਿਸੁ ਮਸਤਕਿ ਭਾਗੁ ਸੋ ਲਾਗਾ ਸੇਵ॥ ੧॥ ਰਹਾਉ॥*

(ਪੰਨਾ ੧੧੪੨)

ਗੁਰੂ ਵਰਗਾ ਹੋਰ ਕੋਈ ਦੇਵਤਾ ਨਹੀਂ। ਜਿਸ ਦੇ ਚੰਗੇ ਭਾਗ ਉਹ ਤੇ ਗੁਰੂ ਦੀ ਸੇਵਾ ਵਿਚ ਲੱਗ ਗਿਆ ਔਰ ਜਿਸ ਦੇ ਭਾਗਾਂ ਨੇ ਸਾਥ ਨਹੀਂ ਦਿੱਤਾ, ਉਹ ਗੁਰੂ ਦੀ ਸੇਵਾ ਵਿਚ ਜੁੜਿਆ ਨਹੀਂ। ਬੇਮੁਹਤਾਜ ਸ਼ਬਦ ਭਾਈ ਗੁਰਦਾਸ ਜੀ ਨੇ ਵੀ ਵਰਤਿਆ ਹੈ ਆਪਣੀ ਵਾਰ ਵਿਚ ਕਿ :-

*"ਸਤਿਗੁਰ ਸਚਾ ਪਾਤਿਸਾਹੁ"*

ਸਤਿਗੁਰੂ ਨੂੰ ਸੱਚਾ ਪਾਤਸ਼ਾਹ ਕਿਹਾ ਹੈ ਭਾਈ ਸਾਹਿਬ ਨੇ ਤੇ ਨਾਲ ਇਕ ਹੋਰ ਸਿਫਤ, ਇਕ ਹੋਰ ਗੁਣ ਬਿਆਨ ਕਰ ਗਏ ਨੇ ਸਤਿਗੁਰ ਦਾ :-

**ਬੇਪਰਵਾਹੁ**

*ਸਤਿਗੁਰ ਸਚਾ ਪਾਤਸ਼ਾਹ ਬੇਪਰਵਾਹੁ।*

(ਭਾਈ ਗੁਰਦਾਸ, ਵਾਰ ੨੪/੧)

ਸਤਿਗੁਰ ਜੀ ਇਕ ਹੋਰ ਸਿਫਤ ਬਿਆਨ ਕਰਦੇ ਨੇ ਕਿ ਉਸ ਦੀ ਬਾਦਸ਼ਾਹੀ ਬੜੀ ਬਿਅੰਤ ਹੈ। ਇਥੇ ਕੁਝ ਸਿਆਣੇ ਤੇ ਕੁਝ ਅਣਜਾਨੇ ਸੋਚ ਸਕਦੇ ਨੇ ਕਿ ਬਾਦਸ਼ਾਹੀ ਭਾਵੇਂ ਕਿੰਨੀ ਵੱਡੀ ਕਿਉਂ ਨਾ ਹੋਵੇ, ਆਖਿਰ ਕੋਈ ਸੀਮਾ ਤੇ ਹੈ ਈ ਨਾ, ਆਖਿਰ ਕੋਈ ਹੱਦ ਤੇ ਹੈ ਈ ਨਾ। ਇਹ ਸ਼ਬਦ ਕਹਿਣੇ ਕਿ :-

*"ਅਥਾਹੁ ਸਹਾਬਾ॥"*

ਇਸ ਤੋਂ ਭਾਈ ਸਾਹਿਬ ਦਾ ਅਸਲ ਮਕਸਦ ਇਹ ਹੈ ਕਿ ਜਿਥੇ-ਜਿਥੇ ਸਤਿਗੁਰਾਂ ਨੇ ਚਰਨ ਪਾਏ ਨੇ ਨਾ, ਉਥੇ ਉਥੇ ਗੁਰਾਂ ਦੀ ਸਲਤਨਤ ਹੈ। ਭਾਰਤ ਭੂਮੀ ਦੀ ਐਸੀ ਕੋਈ ਜਗ੍ਹਾ ਨਹੀਂ ਜਿਥੇ ਜਾ ਕੇ ਬਾਬੇ ਨਾਨਕ ਨੇ ਚਰਨ ਨਾ ਪਾਏ ਹੋਣ। ਜਿਸ ਨੂੰ ਅਸੀਂ ਲੰਕਾ ਕਹਿੰਦੇ ਹਾਂ ਇਥੇ ਮੇਰਾ ਬਾਪੂ ਆਪ ਗਿਆ ਹੈ ਔਰ ਇਕ ਵੇਰਾਂ ਪੂਰਾ ਉਥੇ ਨਿਵਾਸ ਕੀਤਾ ਹੈ।

ਹਿੰਦੁਸਤਾਨ ਦੀਆਂ ਜਿਤਨੀਆਂ ਵੀ ਜ਼ੁਬਾਨਾਂ ਨੇ, ਉਹਨਾਂ ਸਾਰੀਆਂ ਜ਼ੁਬਾਨਾਂ ਦਾ ਖਜ਼ਾਨਾ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ ਕਈ ਵੇਰਾਂ ਮੈਂ ਸਿੱਖਾਂ ਦੇ ਮੁੰਡੇ ਵੇਖਦਾ ਹਾਂ ਭੁਲਰ ਜਿਹੇ। ਆਖਦੇ ਨੇ ਕਿ ਪੰਜਾਬੀ ਬੜੀ ਰੱਫ language ਹੈ। ਬੜੀ ਖਰ੍ਹਵੀ ਮੋਟੀ ਜ਼ੁਬਾਨ ਹੈ ਤੇ ਮਾਨ ਸਿੰਘ ਜੀ 'ਝੌਰ' ਕਹਿੰਦੇ ਮੈਂ ਆਪਣੀ ਥਾਂ ਹੱਸ ਪੈਂਦਾ ਹਾਂ ਕਿ ਲੱਗਦਾ ਹੈ ਇਸ ਮੁੰਡੇ ਨੇ ਪੰਜਾਬੀ ਪੜ੍ਹੀ ਹੀ ਨਹੀਂ।

ਮੈਂ ਇਕ ਛੋਟੀ ਜਿਹੀ ਪੁਸਤਕ ਲਿਖੀ ਹੈ "ਪ੍ਰੇਮ ਚਰਚਾ"। ਉਸ ਵਿਚ ਕੋਸ਼ਿਸ਼ ਮੈਂ ਇਹ ਕੀਤੀ ਹੈ ਕਿ ਹਰ ਛੰਦ ਦੀਆਂ ਚਾਰ ਲਾਈਨਾਂ ਹੋਣ ਤੇ ਹਰ ਲਾਈਨ ਦਾ ਜਿਹੜਾ ਅਖੀਰਲਾ ਲਫਜ਼ ਹੈ ਉਹ ਦੋ ਵੇਰਾਂ ਵਰਤਿਆ ਜਾਏ ਤੇ ਏਨਾ ਸੌਖਾ ਹੋਵੇ ਕਿ ਅਰਥ ਕਰਕੇ ਨਾ ਸਮਝਾਉਣੇ ਪੈਣ, ਬਲਕਿ ਆਪੇ ਹੀ ਸਮਝ ਆ ਜਾਵੇ।



*"ਗਏ ਸੁਲਤਾਨਪੁਰੋਂ ਜਦ ਗੁਰ ਜੀ,*
*ਸੁੰਨੀਆਂ ਹੋ ਗਈਆਂ ਗਲੀਆਂ।"*

ਅੰਤਲਾ ਸ਼ਬਦ ਹੈ ਗਲੀਆਂ।

*"ਕੀ ਕਰਨਾ ਹੁਣ ਜੀਉ ਕੇ ਸਤਿਗੁਰ,*
*ਤੇਰੇ ਮਨੋਂ 'ਚੋਂ ਚੱਲੀ ਆਂ,*
*ਮੈਂ ਮਰ ਚੱਲੀ ਆਂ।"*

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਤਸ਼ਾਹ ਜੀ ਨੇ ਵੀ ਇਕ ਬਚਨ ਲਿਖਿਆ ਹੈ :-

*"ਜੋ ਦੀਸੈ ਗੁਰਸਿਖੜਾ"* (ਪੰਨਾ ੭੬੩)

ਕਈਆਂ ਸੱਜਣਾਂ ਨੇ ਇਸ ਪਾਠ ਨੂੰ ਮਰੋੜਿਆ ਹੈ :-

*"ਜਿਉ ਦੀਸਹਿ ਗੁਰਸਿਖੜਾ"*

ਇਹ ਮਰੋੜਿਆ ਹੋਇਆ ਪਾਠ ਹੈ। ਇਹ ਮਨਮੱਤ ਦਾ ਪਾਠ ਹੈ। ਸੰਪਰਦਾਈ

ਪਾਠ ਨਹੀਂ ਹੈ ਇਹ! ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਪਾਤਸ਼ਾਹ ਨਾਲ ਗੱਲਾਂ ਤੇ ਕਰੋ। ਹਜ਼ੂਰ ਕਹਿੰਦੇ ਨੇ :-

*"ਗੋਸਾਈ ਮਿਹੰਡਾ ਇਠੜਾ॥"* (ਪੰਨਾ ੭੩)

ਸ਼ਬਦ ਹੈ ਇੱਠਾ ਤੇ ਇਸ ਦੇ ਅਰਥ ਹਨ ਪਿਆਰਾ। ਤੇ ਹਜ਼ੂਰ ਨੇ ਅੱਗੇ 'ੜਾ' ਜੋੜ ਕੇ ਇਸ ਨੂੰ ਬੜਾ Lovely ਜਿਹਾ ਬਣਾ ਦਿੱਤਾ ਹੈ। ਬੜੇ ਪਿਆਰੇ ਰੰਗ ਵਿਚ ਇਸ ਨੂੰ ਰੰਗ ਦਿੱਤਾ ਹੈ।

*"ਗੋਸਾਈ ਮਿਹੰਡਾ ਇਠੜਾ॥"*

ਭਾਵ ਕਿ ਮੇਰਾ ਵਾਹਿਗੁਰੂ ਮੈਨੂੰ ਬੜਾ ਪਿਆਰਾ। ਪਰ ਕਿੰਨਾ ਕੁ ਪਿਆਰਾ? ਤਾਂ ਸਾਹਿਬ ਕਹਿੰਦੇ ਨੇ ਓਨਾ ਪਿਆਰਾ ਹੈ ਮੇਰਾ ਵਾਹਿਗੁਰੂ ਜਿੰਨੀ ਪਿਆਰੀ ਇਸ ਸੰਸਾਰ ਵਿਚ ਹੋਰ ਕੋਈ ਚੀਜ਼ ਨਹੀਂ।

*"ਮੈ ਜੁਗਿ ਜੁਗਿ ਦਯੈ ਸੇਵੜੀ॥"*

ਸ਼ਬਦ ਤੋਂ ਹੈ ਸੇਵਾ, ਲੇਕਿਨ ਸਾਹਿਬ ਨੇ ਨਾਲ 'ੜਾ' ਜੋੜ ਕੇ ਸ਼ਬਦ ਨੂੰ ਪਿਆਰਾ ਬਣਾ ਦਿੱਤਾ ਹੈ।



*"ਗੁਰਿ ਕਟੀ ਮਿਹਡੀ ਜੇਵੜੀ॥"* (ਪੰਨਾ ੭੪)

ਇਸ ਸ਼ਬਦ ਨੂੰ ਬਾਰ-ਬਾਰ ਪੜ੍ਹਦੇ ਜਾਉ ਤੇ ਸਹਿਜੇ ਹੀ ਪਤਾ ਲੱਗ ਜਾਵੇਗਾ ਕਿ ਸਿੱਖੜਾ ਸ਼ਬਦ ਬੜਾ ਪਿਆਰਾ ਹੈ। ਗਰੀਬ ਨਿਵਾਜ਼ ਸਾਹਿਬ ਸੱਚਾ ਪਾਤਸ਼ਾਹ ਜਿਨ੍ਹਾਂ ਦਾ ਮੈਂ ਜ਼ਿਕਰ ਕਰ ਰਿਹਾ ਹਾਂ ਉਹਨਾਂ ਦੀ ਸਲਤਨਤ ਬੜੀ ਬੇਅੰਤ ਹੈ ਔਰ ਉਹਨਾਂ ਦੀ ਇਕ ਹੋਰ ਸਿਫਤ ਬਿਆਨ ਕਰਦੇ ਨੇ ਕਿ ਉਹਨਾਂ ਦਾ ਨਾਮ ਹੈ "ਗਰੀਬ ਨਿਵਾਜ਼"।

ਮੁਗਲਾਂ ਦੇ ਵੇਲੇ ਸ਼ਬਦਾਂ ਦਾ ਬੜਾ ਨਿਰਾਦਰ ਹੁੰਦਾ ਰਿਹਾ ਹੈ, ਸ਼ਬਦਾਂ ਦੀ ਬੜੀ ਤੌਹੀਨ ਹੁੰਦੀ ਰਹੀ ਹੈ। ਇਕ ਮਰ ਜਾਣ ਵਾਲੇ ਆਦਮੀ ਨੂੰ ਉਹ ਸ਼ਬਦ ਆਖੇ ਗਏ, ਉਹਨਾਂ ਸ਼ਬਦਾਂ ਨਾਲ ਉਸ ਆਦਮੀ ਨੂੰ ਜੋੜਿਆ ਗਿਆ ਜੋ ਸ਼ਬਦ ਰੱਬ ਨੂੰ ਆਖਣ ਵਾਲੇ ਸਨ। ਇਹ ਹੈ ਸ਼ਬਦ ਦੀ ਤੌਹੀਨ, ਇਹ ਹੈ ਸ਼ਬਦ ਦਾ ਨਿਰਾਦਰ। ਗਰੀਬ-ਨਿਵਾਜ਼ ਸਾਹਿਬ ਸੱਚਾ ਪਾਤਸ਼ਾਹ ਨਾਨਕ-ਨਿਰੰਕਾਰੀ ਉਹਨਾਂ ਨੂੰ ਭਾਈ ਜੀ ਨੇ ਗਰੀਬ-ਨਿਵਾਜ਼ ਲਿਖਿਆ ਹੈ। ਅੰਗਰੇਜ਼ਾਂ ਨੇ ਜਦੋਂ ਤਮਾਮ ਮੁਲਕ ਫਤਹਿ ਕਰ ਲਏ, ਤਾਂ ਹਮੇਸ਼ਾਂ ਦੀ ਤਰ੍ਹਾਂ ਉੱਚਿਆਂ ਨੂੰ ਹੀ ਵਡਿਆਇਆ ਗਿਆ, ਨੀਵਿਆਂ ਨੂੰ ਨਹੀਂ। ਇਹ ਤਾਂ ਇਕ ਧੰਨ ਬਾਬਾ ਨਾਨਕ ਸੀ, ਜਿਸ ਦਾ ਨਾਂ ਗਰੀਬ-ਨਿਵਾਜ਼ ਹੈ। ਜਿਹੜੇ ਮਰਾਸੀ ਨੇ ਨਾ ਮੁਸਲਮਾਨਾਂ ਵਿਚ, ਜਿਹੜੇ ਚੰਗੇ ਮੁਸਲਮਾਨ ਨੇ ਸ਼ਹਿਰਾਂ ਵਿਚ ਪੱਕੇ,

ਉਹ ਮਰਾਸੀ ਨੂੰ ਖਰੈਤ ਨਹੀਂ ਦਿੰਦੇ। ਕਿਉਂਕਿ ਇਹਨਾਂ ਦਾ ਪੀਰ ਸ਼ੈਤਾਨ ਹੈ। ਤੇ ਬਾਬੇ ਨਾਨਕ ਨੇ ਆਖਿਆ ਮਰਦਾਨਿਆਂ! ਜੇ ਧੱਕ ਦਿੱਤਾ ਤੇ ਮੁਸਲਮਾਨਾਂ ਨੇ ਧੱਕ ਦਿੱਤਾ ਪਰ ਮੈਂ ਤੈਨੂੰ ਕੰਠ ਨਾਲ ਲਾਉਣਾ ਹੈ। ਸਰਕਾਰ ਨੇ ਸਾਰੀ ਜ਼ਿੰਦਗੀ ਮਰਦਾਨੇ ਨੂੰ ਆਪਣੇ ਨਾਲ ਰਖਿਆ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਇਕ ਬਚਨ ਲਿਖਿਆ ਹੈ :-

***"ਗਉੜੀ ਭੀ, ਸੋਰਠਿ ਭੀ"***<br>
***ਗਉੜੀ ਮਾਝ,***<br>
***ਗਉੜੀ ਬੈਰਾਗਨ"***

ਜਿੰਨੇ ਰਾਗ ਮਿਲ ਕੇ ਗਾਏ ਜਾਂਦੇ ਨੇ, ਉਹ ਸਰਕਾਰ ਨੇ ਆਪ ਬਣਾਏ ਨੇ। ਸ੍ਰੀ ਮਾਨ ਪ੍ਰੋ: ਸਾਹਿਬ ਸਿੰਘ ਸਾਹਿਬ ਦੇ ਸ਼ਬਦ ਹਨ, ਕਿ ਵੀਹ ਰਾਗ ਐਸੇ ਸਨ ਜਿਹੜੇ ਵੀਹ ਦੇ ਵੀਹ ਨਾਨਕ ਨਿਰੰਕਾਰੀ ਨੂੰ ਗਾਉਣੇ ਆਉਂਦੇ ਸਨ। ਔਰ ਉਹਨਾਂ ਦੇ ਆਰੋਹ-ਅਵਰੋਹ ਨੂੰ ਪਹਿਚਾਣਦੇ ਸਨ। ਉਹਨਾਂ ਦੇ ਵਾਦੀ-ਸੰਵਾਦੀ ਨੂੰ ਪਹਿਚਾਣਦੇ ਸਨ। ਇਤਨੇ ਕੁ ਰਾਗਾਂ ਵਿਚ ਆਪ ਮਾਹਿਰ ਸਨ। ਘਰ ੭, ਘਰ ੧੪ ਲਿਖਣ ਦਾ ਕੀ ਮਤਲਬ ਹੈ? ਇਸ ਨੂੰ ਚੰਚਲਤਾ ਵਿਚ ਗਾਓ, ਇਸ ਨੂੰ ਚੌਤਾਰੇ ਵਿਚ ਗਾਓ। ਘਰ ੧੨ ਤੇ ਰਾਗ ਤਿੰਨ ਤਾਲ ਵਿਚ ਇਸ ਨੂੰ ਗਾਓ। ਜਿਥੇ ਹਜ਼ੂਰ ਨੇ ਸਾਨੂੰ ਹੋਰ ਚੀਜ਼ਾਂ ਬਖਸ਼ੀਆਂ ਨੇ ਉਥੇ ਰਾਗਦਾਰੀ ਦੀ ਸੂਝ-ਬੂਝ ਵੀ ਬਖਸ਼ੀ ਹੈ।



ਸਾਹਿਬ ਸ੍ਰੀ "ਗੁਰੂ ਗ੍ਰੰਥ ਸਾਹਿਬ ਜੀ" ਮਹਾਰਾਜ ਦੇ ਪੁਜਾਰੀਓ! ਇਹ ਇਕ ਅਮੋਲਕ ਖਜ਼ਾਨਾ ਹੈ। ਭੀਮ ਔਰ ਭੀਮ ਪਲਾਸੀ ਵਿਚ ਕੇਵਲ ਇਕ ਸੁਰ ਦਾ ਫਰਕ ਹੈ। ਰਾਗ ਤੋਂ ਭਾਵ ਹੈ ਮੁਹੱਬਤ ਜਾਂ ਰਾਗ ਗਾਉਣਾ। ਰਾਗ ਇਕ ਐਸੀ ਚੀਜ਼ ਹੈ ਜਿਸ ਵਿਚ ਲੱਛਮੀ ਵੀ ਪ੍ਰੇਮ ਕਰਦੀ ਹੈ। ਔਰ ਲੱਛਮੀ ਇਸ ਉੱਪਰ ਮਸਤ ਵੀ ਹੋ ਜਾਂਦੀ ਹੈ। ਜਿਸ ਤਰ੍ਹਾਂ ਪਹਾੜਾਂ ਵਿਚੋਂ ਲੋਹਾ ਕੱਢਿਆ ਜਾਂਦਾ ਹੈ ਨਾ ਮਸ਼ੀਨਾਂ ਨਾਲ, ਇਸੇ ਤਰ੍ਹਾਂ ਹੀ ਜਿਹੜਾ ਸ਼ੀਸ਼ਾ ਹੈ ਨਾ ਉਸ ਦੇ ਵੀ ਬੜੇ ਵੱਡੇ-ਵੱਡੇ ਢੇਲੇ ਲਿਆਉਂਦੇ ਨੇ, ਫਿਰ ਮਸ਼ੀਨਾਂ ਵਿਚ ਪਾਉਂਦੇ ਨੇ ਤੇ ਕਈਆਂ ਮਸ਼ੀਨਾਂ ਵਿਚ ਪੈ ਕੇ ਕੂੜਾ, ਮਿੱਟੀ, ਬੂਰਾ ਵੱਖਰਾ ਹੋ ਜਾਂਦਾ ਹੈ। ਕੱਚ ਜਿਹੜਾ ਸ਼ੁੱਧ ਹੈ ਉਹ ਇਸ ਨਾਲੋਂ ਵੱਖਰਾ ਹੋ ਜਾਂਦਾ ਹੈ ਤੇ ਫਿਰ ਉਸ ਦਾ ਸ਼ੀਸ਼ਾ ਬਣਦਾ ਹੈ, ਫਿਰ ਉਸ ਉਪਰ ਪਾਣੀ ਚਾੜ੍ਹਦੇ ਨੇ ਤੇ ਫਿਰ ਲੋਕੀਂ ਆਪਣਾ ਮੂੰਹ ਦੇਖਦੇ ਨੇ। ਅਨੇਕਾਂ ਕਸ਼ਟ ਝੱਲਣ ਦੇ ਬਾਅਦ ਸ਼ੀਸ਼ਾ ਬਣਿਆ ਹੈ, ਤਾਂ ਹੀ ਲੋਕੀਂ ਉਸ ਵਿਚ ਆਪਣਾ ਮੂੰਹ ਦੇਖਣ ਦੇ ਕਾਬਿਲ ਬਣੇ ਨੇ।

ਇਸੇ ਤਰ੍ਹਾਂ ਹੀ ਸਾਧ ਉਦੋਂ ਬਣਦਾ ਹੈ ਜਦੋਂ ਸ਼ੀਸ਼ੇ ਵਾਂਗੂੰ ਉਸ ਨੂੰ ਮਸ਼ੀਨਾਂ ਵਿਚ

ਪਾ ਕੇ ਪਿੰਜ ਦਿੱਤਾ ਜਾਵੇ। 'ਸਾਧ' ਉਦੋਂ ਬਣਦਾ ਹੈ ਜਦੋਂ ਬੱਕਰੀ ਵਾਂਗੂੰ ਕੱਟ-ਕੱਟ ਕੇ ਉਸ ਦੀਆਂ ਤਾਰਾਂ ਬਣਾਈਆਂ ਜਾਣ ਆਂਦਰਾ ਦੀਆਂ। ਸਾਧ ਪਦਵੀ ਉਦੋਂ ਉਸ ਨੂੰ ਪ੍ਰਾਪਤ ਹੁੰਦੀ ਹੈ ਜਦੋਂ ਤਿਲਾਂ ਵਾਂਗੂੰ ਉਸ ਨੂੰ ਪੀਹ ਪੀਹ ਕੇ ਉਸ ਦਾ ਤੇਲ ਕੱਢ ਦਿੱਤਾ ਜਾਏ ਤੇ ਫਿਰ ਉਹ ਰੌਸ਼ਨੀ ਦੇਵੇ। ਇਕੱਲੀ ਪੱਗ ਬੰਨ੍ਹ ਲੈਣ ਨਾਲ ਸਾਧ ਨਹੀਂ ਬਣ ਜਾਂਦਾ।

*"ਨਾਉ ਗਰੀਬ ਨਿਵਾਜੁ ਹੈ ਬੇਮੁਹਤਾਜ"*

ਇਸ ਤੋਂ ਭਾਵ ਹੈ ਕਿ ਕਿਸੇ ਦੀ ਮੁਹਤਾਜੀ ਨਹੀਂ ਕੱਢਦਾ "ਬਾਬਾ ਨਾਨਕ"।

*"ਨਾਉ ਗਰੀਬ ਨਿਵਾਜੁ ਹੈ*
*ਬੇਮੁਹਤਾਜ ਨ ਮੋਹੁ ਮੁਹਾਬਾ॥"*

(ਭਾਈ ਗੁਰਦਾਸ ਜੀ, ਵਾਰ ੨੪/੩)

ਹਜ਼ੂਰ ਦੇ ਅੰਦਰ ਕਿਸੇ ਵੀ ਖਾਸ ਵਸਤੂ ਨਾਲ ਮੋਹ ਨਹੀਂ ਸੀ। ਜਿਸ ਵੇਲੇ ਆਪ ਭਗਵੇਂ ਕੱਪੜੇ ਪਾ ਕੇ ਤੁਰੇ ਨੇ ਤੇ ਇਸਤਰੀ ਨੇ ਚਰਨ ਫੜ ਲਏ ਸੀ, ਪਰ ਹਜ਼ੂਰ ਉਸ ਦੇ ਮੋਹ ਜਾਲ ਵਿਚ ਨਹੀਂ ਫਸੇ ਸੀ। ਔਰ ਸੱਜੀ-ਖੱਬੀ ਲੱਤ ਪੁੱਤਰਾਂ ਨੇ ਫੜੀ ਹੋਈ ਸੀ ਕਿ ਪਿਤਾ ਜੀ ਨਾ ਜਾਉ, ਨਾ ਜਾਉ। ਲੇਕਿਨ ਸਰਕਾਰ ਮੋਹ ਵਿਚ ਨਹੀਂ ਫਸੇ। ਫਿਰ ਨਾਨਕੀ ਅਗਾਂਹ ਹੋਈ ਤੇ ਕਹਿਣ ਲੱਗੀ ਇਕੋ-ਇਕ ਤੂੰ ਮੇਰਾ ਵੀਰ, ਜੇ ਤੂੰ ਪਰਾਇਆ ਧਨ ਜਾਣ ਕੇ ਮੈਨੂੰ ਵਿਆਹ ਹੀ ਦਿੱਤਾ ਈ ਤੇ ਜੇ ਮੇਰੇ ਤੇ ਤੈਨੂੰ ਕੋਈ ਤਰਸ ਨਹੀਂ ਆਉਂਦਾ ਤੇ ਇਹ ਜਿਹੜੀ ਲੜ ਲੱਗੀ ਹੋਈ ਹੈ ਇਸ ਦੇ ਵੱਲ ਹੀ ਵੇਖ ਲੈ। ਆਹ ਨਿੱਕੇ-ਨਿੱਕੇ ਬੱਚੇ ਲੋਕੀ ਖੂਹੀ ਜਾਲ ਪਾ ਕੇ ਪ੍ਰਾਪਤ ਕਰਦੇ ਨੇ, ਤੇ ਤੂੰ ਇਹਨਾਂ ਉਤੇ ਹੀ ਤਰਸ ਖਾ। ਤੇ ਹਜ਼ੂਰ ਨੇ ਕਿਹਾ ਭੈਣੇ! ਇਕ ਮੇਰਾ ਵਿਆਹ ਇਸ ਨਾਲ ਹੋਇਆ ਜਿਸ ਨੂੰ ਸੁਲੱਖਣੀ ਕਹਿੰਦੇ ਨੇ। ਔਰ ਇਕ ਮੇਰਾ ਦੂਜਾ ਵਿਆਹ ਵੀ ਹੈ। ਇਹ ਸੁਣ ਕੇ ਭੈਣ ਨਾਨਕੀ ਚੌਂਕ ਉਠੀ ਕਿ ਨਾ ਮੈਂ ਵਾਗਾਂ ਫੜੀਆਂ, ਨਾ ਮੈਂ ਸ਼ਗਨ ਫੜੇ ਤੇ ਵਿਆਹ ਦੂਜਾ ਕਦੋਂ ਹੋ ਗਿਆ। ਸਾਹਿਬ ਕਹਿੰਦੇ ਉਸ ਥਾਂ ਉਦੋਂ ਮੈਂ ਜਨਾਣੀ ਸਾਂ ਤੇ ਮੈਨੂੰ ਵਿਆਹੁਣ ਲਈ ਆਏ ਸਨ ਤੇ ਤੂੰ ਕਦੋਂ ਵਾਗਾਂ ਫੜਨੀਆਂ ਸੀ। ਭੈਣ ਨਾਨਕੀ ਹੈਰਾਨੀ ਨਾਲ ਕਹਿਣ ਲੱਗੀ ਤੁਸੀਂ ਜ਼ਨਾਨੀ! ਤੁਹਾਨੂੰ ਕੋਈ ਵਿਆਹੁਣ ਲਈ ਆਇਆ ਸੀ। ਹਜ਼ੂਰ ਕਹਿਣ ਲੱਗੇ ਮੈਂ ਇਸਤਰੀ ਹਾਂ ਤੇ ਮੇਰਾ ਕੰਤ ਕਰਤਾਰ ਔਰ ਮੇਰਾ ਕੰਤ ਹੈ "ਸਤਿਨਾਮ-ਵਾਹਿਗੁਰੂ"! ਔਰ ਇਸਤਰੀ ਦਾ ਧਰਮ ਹੈ ਆਪਣੇ ਕੰਤ ਦੀ ਖੁਸ਼ੀ ਹਾਸਿਲ ਕਰਨ ਲਈ, ਆਪਣੇ ਮਾਲਿਕ ਦਾ ਮਨ ਪ੍ਰਸੰਨ ਕਰਨ ਲਈ ਸ਼ਿੰਗਾਰ ਕਰੇ। ਸਾਹਿਬ ਕਹਿਣ ਲੱਗੇ ਸ਼ਿੰਗਾਰ ਤੇ ਮੈਂ ਵੀ ਕਰਦਾ ਹਾਂ, ਮੇਰਾ ਵੀ ਤੇ ਮਾਲਿਕ ਹੈ। ਮੈਂ

ਵੀ ਤੇ ਉਸ ਨੂੰ ਰਿਝਾਉਣਾ ਹੈ। ਕਿਉਂਕਿ ਇਸਤਰੀ ਦਾ ਧਰਮ ਹੈ ਮਾਲਿਕ ਨੂੰ ਖ਼ੁਸ਼ ਕਰਨ ਵਾਸਤੇ ਉਹ ਸ਼ਿੰਗਾਰ ਸਾਜੇ। ਪਰ ਮਹਾਰਾਜ ਕਹਿੰਦੇ ਨੇ ਮੈਂ ਆਪ ਪਰਸ ਲੈ ਕੇ ਤੇ ਮਾਰਕੀਟ ਵਿਚ ਜਾ ਕੇ ਦੁਕਾਨਦਾਰ ਨਾਲ ਆਪ ਨਹੀਂ ਲੜਨਾ ਕਿ ਮੈਨੂੰ ਲਿਪਸਟਿਕ ਦੇਈਂ, ਮੈਨੂੰ ਪਾਊਡਰ ਦੇਈਂ। ਮੈਂ ਮਾਲਿਕ ਦੀ ਕਮਾਈ ਕੱਚ ਦੀਆਂ ਚੂੜੀਆਂ ਤੇ ਬਰਬਾਦ ਨਹੀਂ ਕਰਨੀ। ਮੈਂ ਮਾਲਿਕ ਦੀ ਕਮਾਈ ਨੂੰ ਸਿਨੇਮਾ ਹਾਲ ਵਿਚ ਨਹੀਂ ਫੂਕਣਾ ਤੇ ਫਿਰ ਭੈਣ ਕਹਿਣ ਲੱਗੀ, ਫਿਰ ਤੁਸੀਂ ਕਿਸ ਤਰ੍ਹਾਂ ਰਿਝਾਉਗੇ ਪਤੀ ਨੂੰ! ਹਜ਼ੂਰ ਕਹਿਣ ਲੱਗੇ;

*"ਮੈ ਕਾਮਣਿ*
*ਮੇਰਾ ਕੰਤੁ ਕਰਤਾਰੁ॥*
*ਜੇਹਾ ਕਰਾਏ*
*ਤੇਹਾ ਕਰੀ ਸੀਗਾਰੁ॥ ੧॥"* (ਪੰਨਾ ੧੧੨੮)

ਭਾਵ ਕਿ ਮੈਂ ਆਪਣੇ ਗੁਣਾਂ ਨਾਲ ਖ਼ੁਸ਼ ਕਰਾਂਗਾ ਵਾਹਿਗੁਰੂ ਨੂੰ! ਮੈਂ ਆਪਣੀਆਂ ਖ਼ੂਬੀਆਂ ਨਾਲ ਖ਼ੁਸ਼ ਕਰਾਂਗਾ ਵਾਹਿਗੁਰੂ ਨੂੰ। ਆਪਣੀਆਂ ਸਿਫਤਾਂ ਨਾਲ ਰਿਝਾਵਾਂਗਾ ਮੈਂ ਵਾਹਿਗੁਰੂ ਨੂੰ! ਤੇ ਜਿਸ ਵੇਲੇ ਵਾਹਿਗੁਰੂ ਮੇਰੇ ਤੇ ਪ੍ਰਸੰਨ ਹੋ ਜਾਵੇਗਾ ਨਾ, ਫਿਰ ਜਿਹੋ ਜਿਹਾ ਸ਼ਿੰਗਾਰ ਲਿਆ ਕੇ ਉਹ ਮੈਨੂੰ ਦੇਵੇਗਾ, ਉਹੋ ਜਿਹਾ ਕਰਨਾ ਮੈਨੂੰ ਜਾਇਜ਼ ਹੈ। ਉਹ ਮੈਂ ਵਰਤ ਲੈਣਾ ਹੈ, ਲੇਕਿਨ ਮੈਂ ਆਪ ਭੁੱਲੜ ਜ਼ਨਾਨੀ ਵਾਂਗੂੰ ਨੋਟਾਂ ਨਾਲ ਜੇਬ ਭਰ ਕੇ ਬਜ਼ਾਰ ਜਾ ਕੇ ਨਹੀਂ ਫੂਕਣਾ। ਮੈਂ ਸਤਿਆਨਾਸ਼ ਨਹੀਂ ਕਰਨੀ ਆਪਣੇ ਮਾਲਿਕ ਦੀ ਕਮਾਈ, ਬਲਕਿ ਮੈਂ ਤਾਂ ਆਪਣੇ ਮਾਲਿਕ ਦੀ ਕਮਾਈ ਸਾਂਭ ਕੇ ਰੱਖਣੀ ਹੈ। ਇਸ ਲਈ ਨਾਨਕੀਏ ਸੁਲੱਖਣੀ ਤੋਂ ਤੇ ਮੇਰੇ ਸੰਯੋਗ ਤੋਂ ਦੋ ਕਾਕੇ ਪੈਦਾ ਹੋਏ ਨੇ। ਤੇ ਮੇਰੇ ਔਰ ਮੇਰੇ ਵਾਹਿਗੁਰੂ ਦੇ ਪਤੀ ਦੇ ਸੰਯੋਗ ਤੋਂ ਕਰੋੜਾਂ ਦੁਨੀਆਂ ਪੈਦਾ ਹੋਈ ਹੈ। ਔਰ ਉਹ ਕਰੋੜਾਂ ਦੀ ਕਰੋੜਾਂ ਦੁਨੀਆਂ ਦੁਖੀ ਹੈ। ਇਸ ਲਈ ਤੂੰ ਹੁਣ ਮੈਨੂੰ ਦੱਸ ਕਿ ਮੈਂ ਇਹਨਾਂ ਦੋਵਾਂ ਦੇ ਦੁੱਖ ਵੇਖਾਂ ਕਿ ਉਹਨਾਂ ਕਰੋੜਾਂ ਦੇ ਦੁੱਖ ਵੇਖਾਂ। ਮੈਂ ਉਹਨਾਂ ਕਰੋੜਾਂ ਦੀ ਤੰਦਰੁਸਤੀ ਬਰਕਰਾਰ ਰੱਖਣੀ ਹੈ। ਮੈਂ ਉਹਨਾਂ ਕਰੋੜਾਂ ਦੇ ਭਲੇ ਵੱਲ ਵੇਖਣਾ ਹੈ। ਇਹਨਾਂ ਦਾ ਰਾਖਾ ਮੇਰਾ ਕਰਤਾਰ ਹੋਵੇਗਾ।

ਗੁਰੂ ਕੀ ਲੀਲ੍ਹਾ ਆਨੰਤ ਹੈ। ਗੁਰੂ ਕੀ ਲੀਲ੍ਹਾ ਬੇਅੰਤ ਹੈ। ਜਿਉਂ ਜਿਉਂ ਤੁਸੀਂ ਪਿਆਰ ਕਰੋਗੇ ਤੁਹਾਨੂੰ ਆਨੰਦ ਆਵੇਗਾ। ਮੈਂ ਕਈ ਵੇਰਾਂ ਵੇਖਿਆ ਹੈ ਕਿ ਲੋਕੀ ਬਾਣੀ ਛੱਡ ਕੇ, ਬਾਬੇ ਦਾ ਜੀਵਨ ਛੱਡ ਕੇ ਬੜੇ ਦੌੜਦੇ ਭੱਜਦੇ ਫਿਰਦੇ ਨੇ। ਤੇ ਕਈ ਦਿਨ ਐਸਾ ਨਹੀਂ ਕਿ ਬਾਬੇ ਨੇ ਆਪਣੀ ਜ਼ਿੰਦਗੀ ਵਿਚ ਕੌਤਕ ਨਾ ਕੀਤਾ ਹੋਵੇ ਤੇ ਜੇ ਤੂੰ ਇਕ ਕੌਤਕ ਵੀ ਬਾਬੇ ਦਾ ਰੋਜ਼ ਬਿਆਨ ਕਰ ਦੇਵੇਂ ਤਾਂ 365 ਦਿਨ ਤੇਰੇ ਝੱਟ

ਬੀਤ ਜਾਣੇ ਨੇ।

ਸ੍ਰੀ ਨਾਨਕ-ਨਿਰੰਕਾਰੀ ਨੂੰ ਭਾਈ ਗੁਰਦਾਸ ਜੀ ਨੇ ਬੜੇ ਸ਼ਬਦਾਂ ਨਾਲ ਯਾਦ ਕੀਤਾ ਹੈ। ਕਈ ਵਡਿਆਈਆਂ, ਕਈ ਖ਼ੂਬੀਆਂ ਬਿਆਨ ਕੀਤੀਆਂ ਨੇ ਗੁਰੂ ਕੀ ਦਾਤ ਵਿਚ। ਇਕ ਥਾਂ ਕਹਿੰਦੇ ਨੇ :-

*"ਨਮਸਕਾਰ ਗੁਰਦੇਵ ਕੋ"*
*ਧੰਨੁ ਧੰਨੁ ਸਤਿਗੁਰ ਪੁਰਖੁ*
*ਨਿਰੰਕਾਰਿ ਆਕਾਰੁ ਬਣਾਇਆ।*

(ਭਾਈ ਗੁਰਦਾਸ ਜੀ, ਵਾਰ ੬/੧੬)

ਮੈਂ ਸਤਿਗੁਰੂ ਨੂੰ ਇਸ ਕਰਕੇ ਧੰਨ ਧੰਨ ਕਹਿੰਦਾ ਹਾਂ, ਕਿਉਂਕਿ ਵਾਹਿਗੁਰੂ ਨੇ ਹੀ ਆਪਣੀ ਸ਼ਕਲ ਬਦਲ ਕੇ ਤੇ "ਨਾਨਕ" ਦੀ ਸ਼ਕਲ ਬਣਾ ਲਈ।

*"ਨਿਰੰਕਾਰਿ ਆਕਾਰੁ ਬਣਾਇਆ।*
*ਧੰਨੁ ਧੰਨੁ ਸਤਿਗੁਰ ਸਿਖ ਸੁਣਿ*
*ਚਰਣਿ ਸਰਣਿ ਗੁਰਸਿਖ ਜੁ ਆਇਆ।*

(ਭਾਈ ਗੁਰਦਾਸ ਜੀ)



ਇਸ ਪੰਕਤੀ ਤੋਂ ਭਾਵ ਹੈ ਕਿ ਉਹ ਸਿੱਖ ਧੰਨ ਧੰਨ ਹੈ ਜਿਹੜਾ ਗੁਰੂ ਦੀਆਂ ਸਿਫਤਾਂ ਸੁਣ ਕੇ, ਕਿਸੇ ਸਤਿਸੰਗੀ ਨਾਲ ਰਲ ਕੇ ਸਾਧ-ਸੰਗਤ ਵਿਚ ਆ ਗਿਆ। ਇਥੇ ਆਉਂਦਿਆਂ ਹੀ ਸਤਿਗੁਰਾਂ ਦੇ ਦਰਸ਼ਨ ਕੀਤੇ।

*"ਪਰਦਖਣਾ ਡੰਡਉਤ ਕਰਿ"*

ਭਾਵ ਕਿ ਸਤਿਗੁਰਾਂ ਦੇ ਚਾਰ-ਚੁਫੇਰੇ ਪ੍ਰਕਰਮਾ ਕੀਤੀ। ਸਤਿਗੁਰਾਂ ਨੂੰ ਮੱਥਾ ਟੇਕਿਆ ਤੇ ਅੰਮ੍ਰਿਤ ਬਾਣੀ ਦਾ ਕੀਰਤਨ ਸੁਣਿਆ। ਗਰੀਬ-ਨਿਵਾਜ਼ ਸੱਚੇ ਪਾਤਸ਼ਾਹ ਦੇ ਦਰਬਾਰ ਵਿਚ ਬੈਠ ਗਿਆ। ਸਾਧ-ਸੰਗਤ ਦੇ ਸਰੋਵਰ ਵਿਚ ਚੁੱਬੀ ਲਾ ਕੇ ਨਿਹਾਲ-ਨਿਹਾਲ ਹੋ ਗਿਆ ਤੇ ਭਾਈ ਸਾਹਿਬ ਨੇ ਇਸ ਸ਼ਬਦ ਵਿਚ ਤੁੱਕ ਲਿਖੀ ਹੈ :-

*"ਭਾਉ ਭਗਤਿ ਗੁਰਸਿਖ ਵਿਚਿ*
*ਹੋਇ ਦਇਆਲੁ ਗੁਰੁ ਮੁਹਿ ਲਾਇਆ।"*

(ਭਾ: ਗੁਰਦਾਸ, ਵਾਰ ੬/੧੬)

ਸਿੱਖ ਵਿਚ ਪ੍ਰੇਮਾ-ਭਗਤੀ ਸੀ। ਗੁਰੂ ਨੇ ਦਇਆਲੂ ਹੋ ਕੇ ਉਸ ਨੂੰ ਆਪਣੇ ਕੰਠ ਨਾਲ ਲਾ ਲਿਆ। ਤੇ ਉਹਦੇ ਕੋਲੋਂ ਭਾਵ ਕਿ ਗੁਰੂ ਨੇ ਸਿੱਖ ਕੋਲੋਂ ਕੁਝ ਚੀਜ਼ਾਂ ਖੋਹ ਲਈਆਂ।

*"ਕਾਮੁ ਕਰੋਧੁ ਵਿਰੋਧੁ ਹਰਿ*
*ਲੋਭੁ ਮੋਹੁ ਅਹੰਕਾਰੁ ਤਜਾਇਆ।*

(ਭਾਈ ਗੁਰਦਾਸ ਜੀ, ੧੧/੩)

ਇਹ ਛੇ ਚੀਜ਼ਾਂ ਸਤਿਗੁਰੂ ਨੇ ਸਿੱਖ ਕੋਲੋਂ ਖੋਹ ਲਈਆਂ। ਕਾਮ ਖੋਹ ਲਿਆ, ਕ੍ਰੋਧ ਖੋਹ ਲਿਆ, ਵਿਰੋਧ ਖੋਹ ਲਿਆ। ਇਥੋਂ ਤੱਕ ਕਿ ਲੋਭ ਮੋਹ ਹੰਕਾਰ ਵੀ ਖੋਹ ਲਿਆ ਤੇ ਇਹਨਾਂ ਛੇ ਚੀਜ਼ਾਂ ਦੇ ਬਦਲੇ ਸਤਿਗੁਰੂ ਨੇ ਸੱਤ ਚੀਜ਼ਾਂ ਸਿੱਖ ਦੀ ਝੋਲੀ ਵਿਚ ਪਾਈਆਂ:-

*"ਕਾਮੁ, ਕਰੋਧੁ, ਵਿਰੋਧੁ ਹਰਿ*
*ਲੋਭੁ, ਮੋਹੁ ਅਹੰਕਾਰੁ ਤਜਾਇਆ।*
*ਸਤੁ, ਸੰਤੋਖੁ, ਦਇਆ ਧਰਮੁ,*
*ਨਾਮੁ, ਦਾਨੁ, ਇਸਨਾਨੁ ਦ੍ਰਿੜਾਇਆ।*

ਸੱਤ, ਸੰਤੋਖ ਵਰਗੀਆਂ ਦਾਤਾਂ ਸਤਿਗੁਰ ਨੇ ਸਿੱਖ ਦੀ ਝੋਲੀ ਵਿਚ ਪਾ ਦਿੱਤੀਆਂ। ਇਹ ਸਾਡੇ ਗੁਰੂਆਂ ਦੀ ਮਹਾਨਤਾ ਹੈ ਕਿ ਉਹਨਾਂ ਨੇ ਇੰਨੀਆਂ ਅਨਮੋਲ ਦਾਤਾਂ ਸਿੱਖ ਦੀ ਝੋਲੀ ਵਿਚ ਪਾ ਦਿੱਤੀਆਂ। ਲੇਕਿਨ ਇਸ ਦੇ ਬਦਲੇ ਸਿੱਖ ਕੋਲੋਂ ਕੁਝ ਵੀ ਲੈਣ ਦੀ ਆਸ ਨਹੀਂ ਰੱਖੀ। ਇਹ ਸਾਡੇ ਹੀ ਗੁਰੂ ਨੇ ਜਿਨ੍ਹਾਂ ਨੇ ਸਿੱਖਾਂ ਨੂੰ ਦਿੱਤਾ ਹੀ ਦਿੱਤਾ ਹੈ ਤੇ ਉਹਨਾਂ ਦੀਆਂ ਝੋਲੀਆਂ ਭਰੀਆਂ ਨੇ।





# ਪੰਥ ਦੀਆਂ ਚਾਰ ਜਨਮ ਸਾਖੀਆਂ

ਸ੍ਰੀ "ਗੁਰੂ ਗ੍ਰੰਥ ਸਾਹਿਬ ਜੀ" ਦੀ ਐਸੀ ਪਵਿੱਤਰ ਬਾਣੀ ਹੈ ਜਿਸ ਵਿਚ ਉਹ ਕੇਵਲ ਨਾਮ ਦਾ ਹੋਕਾ ਦੇ ਰਹੇ ਨੇ। ਨਾਮ ਨਾਲ ਜੁੜਨ ਲਈ ਕਹਿ ਰਹੇ ਨੇ ਅਤੇ ਸਮਝਾ ਰਹੇ ਨੇ ਕਿ ਸਾਰੇ ਦਿਨ ਇਕੋ ਜਿਹੇ ਨਹੀਂ ਹੁੰਦੇ। ਪਤਾ ਨਹੀਂ ਬੁਰੇ ਦਿਨਾਂ ਨੇ ਕਿਹੜੇ ਵੇਲੇ ਆ ਕੇ ਚਾਰ-ਚੁਫੇਰੇ ਘੇਰਾ ਪਾ ਲੈਣਾ ਹੈ, ਇਸ ਲਈ ਗੁਰੂ ਜੀ ਹੋਕਾ ਦੇ ਰਹੇ ਨੇ ਕਿ ਜੁੜ ਜਾ ਨਾਮ ਨਾਲ!

ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ ਮੈਂ ਇਕ ਬਚਨ ਪੜ੍ਹਿਆ ਹੈ :-

*"ਬੁਰੇ ਵਕਤੋਂ ਮੇਂ,*
*ਕਬ ਕੋਈ ਕਿਸੀ ਕਾ ਯਾਰ ਬਨਤਾ ਹੈ।*
*ਮਰਤੇ ਦਮ ਆਂਖ ਕੋ ਦੇਖਾ ਹੈ,*
*ਕਿ ਬਦਲ ਜਾਤੀ ਹੈ।"*



ਜਿਹੜੀ ਆਪਣੀ ਅੱਖ ਦੀ ਧੀਰੀ ਹੈ ਨਾ, ਡੇਲਾ ਹੈ ਨਾ ਅੱਖ ਦਾ, ਮਰਦੇ ਵੇਲੇ ਤਾਂ ਉਹ ਬਦਲ ਜਾਂਦਾ ਹੈ, ਉਹ ਨਹੀਂ ਸਿੱਧਾ ਰਹਿੰਦਾ, ਤੇ ਬਾਕੀ ਦੁਨੀਆਂ ਦੇ ਲੋਕ ਕਿਸ ਤਰ੍ਹਾਂ ਸਿੱਧੇ ਰਹਿ ਸਕਦੇ ਨੇ। ਬਾਕੀ ਦੁਨੀਆਂ ਦੇ ਲੋਕ ਕਿਸ ਤਰ੍ਹਾਂ ਯਾਰੀ ਨਿਭਾਅ ਸਕਦੇ ਨੇ। ਮੇਰਾ ਗਰੀਬ ਨਿਵਾਜ਼ ਕਹਿੰਦਾ ਹੈ :-

*"ਹਰਿ ਧਨੁ ਨਿਰਭਉ ਸਦਾ ਸਦਾ"*

(ਪੰਨਾ ੭੩੪)

ਵਾਹਿਗੁਰੂ ਦੇ ਨਾਮ ਦੇ ਧਨ ਦੇ ਨੇੜੇ ਕੋਈ ਬਦਮਾਸ਼ ਨਹੀਂ ਆ ਸਕਦਾ। ਜਿਹੜਾ ਜਮਰਾਜਾ ਹੈ, ਉਹ ਇਸ ਨੂੰ ਮਾਸੂਲ ਨਹੀਂ ਲਾ ਸਕਦਾ। ਹੋਰ ਸਾਰੇ ਮਾਲ ਨੂੰ ਮਾਸੂਲ ਲੱਗਦਾ ਹੈ, ਲੇਕਿਨ ਵਾਹਿਗੁਰੂ ਦੇ 'ਨਾਮ ਦੇ ਧਨ' ਨੂੰ ਮਾਸੂਲ ਨਹੀਂ ਲਾ ਸਕਦਾ ਧਰਮਰਾਜਾ। ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ, ਕੋਈ ਅੱਗਾ ਹੈਗਾ ਹੈ ਨਾ ਜਿਥੇ ਅਸੀਂ ਪੇਸ਼ ਹੋਣਾ ਹੈ, ਉਹ ਹੈ ਧਰਮਰਾਜਾ ਦੀ ਕਚਹਿਰੀ, ਜਿਥੇ ਮਾਸੂਲ ਲੱਗਦਾ ਹੈ, ਜਿਥੇ ਕੁਝ ਦੇਣਾ-ਲੈਣਾ ਪੈਂਦਾ ਹੈ। ਨਾਮ ਅਗਰ ਨਹੀਂ ਸਿਮਰਿਆ, ਹੋਰ ਭਾਵੇਂ ਕਿੰਨਾ ਪੁੰਨ ਕੀਤਾ ਹੈ, ਕਿੰਨਾ ਦਾਨ ਕੀਤਾ ਹੈ, ਭਾਵੇਂ ਲੰਗਰ ਲਾਏ ਨੇ, ਭਾਵੇਂ ਲੂਲ੍ਹਿਆਂ ਕੋਹੜਿਆਂ ਨੂੰ ਕੱਪੜੇ ਵੰਡੇ ਨੇ, ਦੁਹਾਈ ਰੱਬ ਦੀ ਇਹ ਜਿੰਨੇ ਪੁੰਨ ਨੇ, ਇਹ

ਧਰਮਰਾਜਾ ਦੇ ਦਰਬਾਰ ਵਿਚ ਮਾਮੂਲ ਵਿਚ ਹੀ ਖੁੱਸ ਜਾਣਗੇ। ਇਹਨਾਂ ਨੇ ਅਗਾਂਹ ਨਹੀਂ ਜਾਣਾ, ਸਹਾਇਤਾ ਨਹੀਂ ਕਰਨੀ। ਅਗਰ ਨਾਲ ਕੋਈ ਜਾਏਗਾ ਤਾਂ ਕੇਵਲ "ਸਤਿਨਾਮ-ਵਾਹਿਗੁਰੂ"! ਜਿਹੜਾ ਸਦਾ ਜਾਣ ਵਾਲਾ ਤੇ ਰਹਿਣ ਵਾਲਾ ਧਨ ਹੈ, ਉਹਦੇ ਵਾਸਤੇ ਸਾਡਾ ਧਿਆਨ ਘੱਟ ਗਿਆ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਾਨੂੰ ਇਕ ਹਲੂਣਾ ਦਿੰਦੇ ਨੇ :-

*"ਮਨਮੁਖ ਭੂਲੇ ਅੰਧ ਗਾਵਾਰ॥*
*ਬਿਖਿਆ ਕੈ ਧਨਿ ਸਦਾ ਦੁਖੁ ਹੋਇ॥*
*ਨਾ ਸਾਥਿ ਜਾਇ, ਨਾ ਪਰਾਪਤਿ ਹੋਇ॥ ੧॥*
*ਸਾਚਾ ਧਨੁ ਗੁਰਮਤੀ ਪਾਏ॥"*

(ਪੰਨਾ ੬੬੫)

ਇਹ ਸੰਸਾਰ ਹੈ, ਕਿਸੇ ਨੂੰ ਕੋਈ ਮਜਬੂਰੀ ਹੈ, ਕਿਸੇ ਨੂੰ ਕੋਈ ਮਜਬੂਰੀ ਹੈ। ਧਿਆਨ ਧਰਿਓ! ਪੰਥ ਵਿਚ ਜਨਮ ਸਾਖੀਆਂ ਚਾਰ ਨੇ। ਇਕ ਪੁਰਾਤਨ ਜਨਮ ਸਾਖੀ ਅਖਵਾਉਂਦੀ ਹੈ। ਇਕ ਬਾਲੇ ਵਾਲੀ ਜਨਮ ਸਾਖੀ ਅਖਵਾਉਂਦੀ ਹੈ। ਇਕ ਹਾਫਿਜ਼ਾਬਾਦ ਵਾਲੀ ਜਨਮ ਸਾਖੀ ਅਖਵਾਉਂਦੀ ਹੈ ਤੇ ਇਕ ਵਲਾਇਤ ਵਾਲੀ ਜਨਮ ਸਾਖੀ ਹੈ। ਜਿਹੜੀ 'ਬਾਲੇ' ਵਾਲੀ ਜਨਮ ਸਾਖੀ ਹੈ, ਉਸ ਨੂੰ ਪੰਥ ਵਿਚ ਪਰਵਾਨ ਨਹੀਂ ਮੰਨਿਆ ਜਾਂਦਾ। ਇਹ ਛੇਵੇਂ ਪਾਤਸ਼ਾਹ ਦੇ ਵੇਲੇ ਦੀ ਲਿਖੀ ਹੋਈ ਹੈ। ਇਸ ਨੂੰ ਹਿੰਦਾਲ ਨੇ ਲਿਖਿਆ ਹੈ ਤੇ ਉਸ ਦੇ ਚੇਲਿਆਂ ਨੇ। ਉਹਨਾਂ ਦੀ ਖਾਹਿਸ਼ ਇਹੀ ਸੀ ਕਿ ਹਿੰਦਾਲ ਕਿਸੇ ਤਰ੍ਹਾਂ ਗੁਰੂ ਬਣ ਜਾਵੇ। ਜਿਹੜੀ ਪੁਰਾਤਨ ਜਨਮ ਸਾਖੀ ਹੈ, ਉਸ ਨੂੰ ਪੰਥ ਵਿਚ ਪਰਵਾਨ ਕੀਤਾ ਗਿਆ ਹੈ, ਕਬੂਲ ਕੀਤਾ ਗਿਆ ਹੈ। ਪੁਰਾਤਨ ਜਨਮ ਸਾਖੀ ਵਿਚ ਇਹ ਜ਼ਿਕਰ ਆਇਆ ਹੈ ਕਿ ਮਹਿਤਾ ਕਾਲੂ ਨੇ ਬਾਬਾ ਨਾਨਕ ਨਿਰੰਕਾਰੀ ਨੂੰ ਪਾਂਧਾ ਜੀ ਪਾਸ ਵਿੱਦਿਆ ਪੜ੍ਹਨ ਵਾਸਤੇ ਭੇਜ ਦਿੱਤਾ। ਇਕ 'ਗੁਰੂ ਨਾਨਕ ਸਾਹਿਬ ਨੇ ਦੁਨੀਆਂ ਦੇ ਤਖਤੇ ਉੱਤੇ ਜਿਨ੍ਹਾਂ ਦੇ ਜੀਵਨ ਵਿਚੋਂ, ਜਿਨ੍ਹਾਂ ਦੀ ਜ਼ਿੰਦਗੀ ਵਿਚੋਂ, ਇਨਸਾਨੀ ਜ਼ਿੰਦਗੀ ਦੇ ਹਰ ਜਾਇਜ਼ ਪਹਿਲੂ ਉਤੇ ਰੌਸ਼ਨੀ ਮਿਲਦੀ ਹੈ। ਹਜ਼ੂਰ ਨੂੰ ਪੜ੍ਹਨ ਦੀ ਲੋੜ ਨਹੀਂ ਸੀ, ਪਰ ਉਹ ਸਾਨੂੰ ਰੌਸ਼ਨੀ ਦੇਣ ਵਾਸਤੇ ਪੜ੍ਹਨੇ ਪੈ ਗਏ। ਜਦੋਂ ਸਰਕਾਰੇ ਆਲਮ ਦੀ ਉਮਰ ਪੰਜਾਂ ਕੁ ਵਰ੍ਹਿਆਂ ਦੀ ਸੀ ਤੇ ਉਦੋਂ ਪੰਡਿਤ ਜੀ ਨੇ ਇਹ ਗੱਲ ਕਹੀ ਕਿ ਨਾਨਕਾ ਪੜ੍ਹ "ਕ, ਖ, ਗ, ਘ, ਨ"। ਜਿਹੜੀ ਸੰਸਕ੍ਰਿਤ ਵਿੱਦਿਆ ਹੈ, ਉਹ 'ਕ' ਤੋਂ ਸ਼ੁਰੂ ਹੁੰਦੀ ਹੈ 'ੳ' ਤੋਂ ਨਹੀਂ। ਪੰਡਿਤ ਨੇ ਦੂਜੀ ਵੇਰਾਂ, ਤੀਜੀ ਵੇਰਾਂ ਆਖਿਆ ਬੋਲਣ ਨੂੰ, ਪਰ ਬਾਬਾ ਨਾਨਕ ਬੋਲੇ ਹੀ ਨਾ। ਖਿੱਝ ਕੇ ਫਿਰ ਪੰਡਿਤ ਨੇ ਕਿਹਾ ਕਿ ਬੋਲ 'ਕ, ਖ, ਗ'। ਤੇ ਬਾਬੇ ਨਾਨਕ ਨੇ ਪੱਕਾ

ਜਿਹਾ ਮੂੰਹ ਬਣਾ ਕੇ ਆਖਿਆ, "ਪੰਡਿਤ ਜੀ! ਤੁਹਾਡਾ ਪਹਿਲਾ ਵਿੱਦਿਆ ਦਾ ਅੱਖਰ ਹੈ 'ਕ' ਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ 'ਕ' ਦੇ ਕੋਈ ਅਰਥ ਹੈ ਨੇ 'ਕ' ਦੇ। ਤੇ ਬ੍ਾਹਮਣ ਖਿੜਖਿੜਾ ਕੇ ਹੱਸਿਆ ਕਿ ਇਹ ਅਣਜਾਨ ਜੋ ਹੋਇਆ, ਕਾਕਾ, ਬੱਚਾ! ਇਸ ਨੂੰ ਪਤਾ ਨਹੀਂ ਹੈ ਕਿ ਅੱਖਰ ਇਕੱਲੇ ਦਾ ਕੋਈ ਅਰਥ ਨਹੀਂ ਹੁੰਦਾ। ਬ੍ਾਹਮਣ ਨੇ ਜਵਾਬ ਦਿੱਤਾ ਕਿ ਨਾਨਕਾ, ਇਕੱਲੇ ਅੱਖਰ ਦਾ ਕੋਈ ਅਰਥ ਨਹੀਂ ਹੁੰਦਾ। ਜਦੋਂ ਦੋ ਤਿੰਨ ਚਾਰ ਅੱਖਰ ਮਿਲ ਕੇ ਕੋਈ ਸ਼ਬਦ ਬਣ ਜਾਏ ਨਾ, ਉਦੋਂ ਅਰਥ ਬਣਦਾ ਹੈ। ਤੇ ਬਾਬਾ ਨਾਨਕ ਜੀ ਮੁਸਕਰਾ ਕੇ ਕਹਿਣ ਲੱਗੇ, ਹੈਂ! ਇਕੱਲੇ-ਇਕੱਲੇ ਅੱਖਰ ਦਾ ਕੋਈ ਅਰਥ ਨਹੀਂ ਹੁੰਦਾ? ਬ੍ਾਹਮਣ ਨੇ ਆਖਿਆ ਹਰਗਿਜ਼ ਨਹੀਂ। ਇਥੋਂ ਤੱਕ ਕਿ ਚਾਰ ਜੁਗ ਨਹੀਂ ਅਰਥ ਹੋ ਸਕਦਾ ਇਕੱਲੇ ਅੱਖਰ ਦਾ। ਤੇ ਜਿਹੜੀ ਵਰਨਮਾਲਾ ਦਿੱਤੀ ਸੀ ਨਾ ਨਾਨਕ ਨੂੰ, ਹਜ਼ੂਰ ਨੇ ਵਲ੍ਹੇਟ ਕੇ ਬ੍ਾਹਮਣ ਦੇ ਅੱਗੇ ਰੱਖ ਦਿੱਤੀ ਕਿ ਮਹਾਰਾਜ! ਐ ਫੜੋ, ਜਿਹੜਿਆਂ ਅੱਖਰਾਂ ਦਾ ਅਰਥ ਕੋਈ ਨਹੀਂ ਨਾ, ਉਹ ਨਾਨਕ ਨਹੀਂ ਪੜ੍ਹੇਗਾ। ਮੈਂ ਆਪਣੀ ਕੀਮਤੀ ਜ਼ਿੰਦਗੀ, ਕੀਮਤੀ ਜ਼ਿੰਦਗੀ ਦੇ ਕੀਮਤੀ ਸਵਾਸ ਵਿਅਰਥ ਨਹੀਂ ਗਵਾਉਣਾ ਚਾਹੁੰਦਾ। ਮੈਂ ਤੇ ਉਹ ਅੱਖਰ ਪੜ੍ਹਾਗਾਂ ਜਿਸ ਦਾ ਕੋਈ ਅਰਥ ਹੋਵੇ। ਬ੍ਾਹਮਣ ਬੜਾ ਹੈਰਾਨ ਹੋਇਆ ਤੇ ਰੋਅਬ ਵਿਚ ਆ ਕੇ ਪੁੱਛਿਆ, ਨਾਨਕਾ .........., ਤੇਰਾ ਕੋਈ 'ਕ' ਹੈ! ਹਜ਼ੂਰ ਕਹਿਣ ਲੱਗੇ, ਹੈ। ਬ੍ਾਹਮਣ ਨੇ ਪੁੱਛਿਆ, ਉਸ ਦਾ ਕੋਈ ਅਰਥ ਵੀ ਹੈ? ਤੇ ਬਾਬੇ ਨਾਨਕ ਨੇ ਆਖਿਆ, ਹੈ ਨੇ। ਤੇ ਬ੍ਾਹਮਣ ਨੇ ਫਿਰ ਆਖਿਆ, ਸੁਣਾ ਸਕਦਾ ਹੈਂ। ਪੰਜ ਵਰ੍ਹੇ ਦੀ ਉਮਰ ਵਿਚ ਹਜ਼ੂਰ ਨੇ ਉਸੇ ਵਕਤ ਪੰਡਿਤ ਨੂੰ ਕਹਿ ਦਿੱਤਾ ਕਿ :-

*"ਕਕੈ ਕੇਸ*
*ਪੁੰਡਰ ਜਬ ਹੂਏ*
*ਵਿਣੁ ਸਾਬੂਣੈ ਉਜਲਿਆ॥*
*ਜਮ ਰਾਜੇ ਕੇ ਹੇਰੂ ਆਏ*
*ਮਾਇਆ ਕੈ ਸੰਗਲਿ ਬੰਧਿ ਲਇਆ॥"*

(ਪੰਨਾ ੪੩੨)

ਪੰਡਿਤ ਜੀ! ਮੇਰਾ ਇਹ 'ਕ' ਕਹਿੰਦਾ ਹੈ ਕਿ ਜਦੋਂ ਤੇਰੇ ਕੇਸ ਹੋ ਗਏ ਚਿੱਟੇ ਤਾਂ ਧਰਮਰਾਜਾ ਦੇ ਸਿਪਾਹੀ ਆਉਣਗੇ ਤੇ ਤੈਨੂੰ ਬੰਨ੍ਹ ਕੇ ਲੈ ਜਾਣਗੇ ਤੇ ਨਰਕਾਂ ਵਿਚ ਪਾ ਦੇਣਗੇ। ਮੇਰਾ 'ਕ' ਇਹ ਗੱਲ ਕਹਿੰਦਾ ਹੈ। ਬ੍ਾਹਮਣ ਦਾ ਮੱਥਾ ਠਣਕਿਆ, ਹੈਂ! ਉਮਰ ਛੋਟੀ, ਪੜ੍ਹਨੇ ਕਿਤੇ ਪਿਆ ਨਹੀਂ! ਦੋਖੋ ਇਕ ਚੀਜ਼ ਹੈ, ਉਸ ਨੂੰ ਕਹਿੰਦੇ ਨੇ 'ਹੂਬੀਏ ਕਲਾਮ', ਭਾਵ ਕਲਾਮ ਦੇ ਵਿਚ, ਬਾਣੀ ਦੇ ਵਿਚ ਲਚਕ ਪੈਦਾ ਕਰਨੀ,

ਬਾਣੀ ਵਿਚ ਖਿੱਚ ਪੈਦਾ ਕਰਨੀ। ਹਜ਼ੂਰ ਨੇ ਇਕ ਬਚਨ ਲਿਖਿਆ ਹੈ, ਜਿਸ ਦੀਆਂ 22 ਮਾਤਰਾਂ ਨੇ, ਲੇਕਿਨ ਉਸ ਵਿਚ ਲਚਕ ਬੜੀ ਹੈ, ਕਸ਼ਿਸ਼ ਬੜੀ ਹੈ, ਖਿੱਚ ਬੜੀ ਹੈ। ਸਾਹਿਬ ਕਹਿੰਦੇ ਨੇ :-

*"ਸਸੈ ਸੋਇ ਸ੍ਰਿਸਟਿ ਜਿਨਿ ਸਾਜੀ*
*ਸਭਨਾ ਸਾਹਿਬੁ ਏਕੁ ਭਇਆ॥*
*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ*
*ਤਿਨ੍ ਕਾ ਸਫਲੁ ਭਇਆ॥"*

(ਪੰਨਾ ੪੩੨)

ਦੋ ਤੁਕਾਂ ਵਿਚ ਦਸ ਵਾਰੀ ਵਰਤਿਆ ਹੈ 'ਸ' ਨੂੰ ਬਚਪਨ ਦੀ ਉਮਰ ਵਿਚ, ਜਦੋਂ ਕਿ ਉਮਰ ਪੰਜਾਂ ਵਰ੍ਹਿਆਂ ਦੀ ਸੀ। ਬ੍ਰਾਹਮਣ ਦੀਆਂ ਉਂਗਲਾਂ ਮੂੰਹ ਵਿਚ ਪੈ ਗਈਆਂ। ਇੰਨੀ ਚਤੁਰਤਾ, ਇੰਨੀ ਸਿਆਣਪ, ਇੰਨੀ ਤੀਖਣ ਬੁੱਧੀ। ਬਗੈਰ ਕਿਸੇ ਤੋਂ ਪੜ੍ਹਨੇ ਬਚਨ ਬੜੇ ਉੱਚੇ-ਉੱਚੇ ਸੁਣਾਏ ਪ੍ਰਮਾਰਥ ਦੇ। ਅਗਲੇ ਦਿਨ ਬ੍ਰਾਹਮਣ ਨੇ ਦੂਜਾ ਸਬਕ ਦੇਣਾ ਚਾਹਿਆ ਭਈ ਨਾਨਕਾ, ਜੇ ਤੂੰ ਨਹੀਂ ਪੜ੍ਹਨੇ ਵੇਦ ਸ਼ਾਸ਼ਤਰ, ਨਹੀਂ ਤੇਰਾ ਜੀਅ ਕਰਦਾ ਇਹ ਪੁਰਾਣ ਪੜ੍ਹਨ ਨੂੰ ਤੇ ਆਖਿਰ ਖਤਰੇਟਾ ਬੱਚਾ ਹੈਂ ਤੂੰ। ਦੁਕਾਨਦਾਰੀ ਕਰਨੀ ਤੁਹਾਡਾ ਪੁਰਾਣਾ ਧਰਮ ਹੈ। ਕੁਝ ਹਿਸਾਬ ਹੀ ਸਿਖ ਲੈ, ਕੁਝ ਪਹਾੜੇ ਹੀ ਸਿਖ ਲੈ, ਤਾਂਕਿ ਦੁਕਾਨਦਾਰੀ ਵਿਚ ਤੈਨੂੰ ਕਾਮਯਾਬੀ ਹੋਵੇ। ਹਜ਼ੂਰ ਫਿਰ ਖਾਮੋਸ਼ ਤੇ ਕਹਿਣ ਲੱਗੇ, ਪੰਡਿਤ ਜੀ ਲੇਖਾ ਜਾਣਦੇ ਹੋ ਲੇਖਾ! ਤਾਂ ਪੰਡਿਤ ਕਹਿਣ ਲੱਗਾ ਤੂੰ ਭਾਵੇਂ ਚਾਰ ਕਰੋੜ ਦਾ ਹਿਸਾਬ ਲਿਆ ਕੇ ਮੇਰੇ ਅੱਗੇ ਰੱਖ ਦੇ, ਮੈਂ ਤੈਨੂੰ ਤਿੰਨਾਂ ਮਿੰਟਾਂ ਵਿਚ ਕੱਢ ਕੇ ਦੇ ਦੇਵਾਂਗਾ। ਮੈਂ ਬੜਾ ਚੱਤਰ ਹਾਂ ਹਿਸਾਬ ਵਿਚ! ਸਾਹਿਬ ਕਹਿਣ ਲੱਗੇ, ਚੱਤਰ ਤਾਂ ਹੋਵੋਗੇ ਪਰ ਮੈਂ ਪੁੱਛਦਾ ਹਾਂ ਲੇਖਾ ਜਾਣਦੇ ਹੋ ਲੇਖਾ! ਬ੍ਰਾਹਮਣ ਕਹਿਣ ਲੱਗਾ, ਇਸ ਤੋਂ ਅਗਾਂਹ ਕਾਹਦਾ ਲੇਖਾ ਹੋਇਆ? ਮੈਂ ਆਖਦਾ ਤੇ ਪਿਆ ਹਾਂ ਕਿ ਮੈਂ ਜਾਣਦਾ ਹਾਂ। ਉਸ ਵੇਲੇ ਸਾਹਿਬ ਨੇ ਉਸ ਬ੍ਰਾਹਮਣ ਨੂੰ ਇਹ ਉਪਦੇਸ਼ ਦਿੱਤਾ ਕਿ :-

*"ਜਾਲਿ ਮੋਹੁ"*

ਭਾਵ ਇਹ ਜਿਹੜਾ 'ਮਾਇਆ ਦਾ ਮੋਹ' ਹੈ ਇਹ ਸਾੜ ਦੇ। ਸਾੜ ਕੇ ਇਸ ਦੀ ਸਿਆਹੀ ਬਣਾ।

*"ਘਸਿ ਮਸੁ ਕਰਿ"*

ਮੋਹ ਨੂੰ ਘਸਾ ਕੇ, ਰਗੜ ਕੇ ਪੰਡਿਤਾ ਇਸ ਦੀ ਬਣਾ ਸਿਆਹੀ।

***"ਮਤਿ ਭਾਗਦੁ ਕਰਿ ਸਾਰੁ॥"***

(ਪੰਨਾ ੧੬)

ਭਾਵ ਜਿਹੜੀ ਸ੍ਰੇਸ਼ਟ ਮੱਤ ਹੈ, ਜਿਹੜੀ ਚੰਗੀ ਮੱਤ ਹੈ, ਜਿਹੜੀ ਧੋਤੀ ਹੋਈ ਮੱਤ ਹੈ, ਉੱਤਮ ਮੱਤ ਹੈ, ਪਵਿੱਤਰ ਮੱਤ ਹੈ, ਉਸ ਨੂੰ ਬਣਾ ਕਾਗਜ਼। ਔਰ ਇਸ ਦੇ ਨਾਲ ਪੰਡਿਤਾ ਪ੍ਰੇਮ ਦੀ ਕਲਮ ਬਣਾ, ਮੁਹੱਬਤ ਦੀ ਕਲਮ ਬਣਾ। ਔਰ ਜਿਹੜਾ ਅੰਦਰ ਚੇਤਨ ਹੈ ਨਾ, ਜਿਸ ਨੂੰ ਨੇਕੀ-ਬਦੀ ਦਾ ਪਤਾ ਹੈ, ਇਸ ਨੂੰ ਲਿਖਣ ਵਾਲਾ ਲਿਖਾਰੀ ਬਣਾ।

***"ਭਾਉ ਕਲਮ ਕਰਿ ਚਿਤੁ ਲੇਖਾਰੀ
ਗੁਰ ਪੁਛਿ ਲਿਖੁ ਬੀਚਾਰੁ॥"***

(ਪੰਨਾ ੧੬)

ਤੇ ਗੁਰੂ ਕੋਲੋਂ ਫਿਰ ਪੁੱਛ। ਜਿਹੜੀ ਵਿਚਾਰ, ਜਿਹੜੀ ਸੂਝ-ਬੂਝ ਤੈਨੂੰ ਗੁਰੂ ਦੱਸੇ ਉਹ ਲਿਖ। ਫਿਰ ਗੁਰੂ ਕੀ ਦੱਸੇਗਾ?

***"ਲਿਖੁ ਨਾਮੁ ਸਾਲਾਹ"***

ਭਾਵ ਕਿ ਤੂੰ ਲਿਖ ਨਾਮ, ਲਿਖ ਵਾਹਿਗੁਰੂ ਦੀ ਉਪਮਾਂ, ਲਿਖ ਵਾਹਿਗੁਰੂ ਦੀ ਵਡਿਆਈ, ਜਿਸ ਦੇ ਨਾਮ ਬਾਰੇ ਬੇਦੀ ਪਾਤਸ਼ਾਹ ਨੇ ਝੂਮ ਕੇ ਅੱਖਰ ਵਰਤੇ ਨੇ :-

***"ਲਿਖੁ ਲਿਖੁ ਅੰਤੁ ਨ ਪਾਰਾਵਾਰੁ-ਪਿਆਰੇ,
ਅੰਤੁ ਨ ਪਾਰਾਵਾਰੁ ............॥"***

........... ***"ਬਾਬਾ ਏਹੁ ਲੇਖਾ ਲਿਖਿ ਜਾਣੁ॥"***

ਪੰਡਿਤਾ, ਇਹੋ ਜਿਹੇ ਲੇਖੇ ਨੂੰ ਲਿਖਣ ਦੀ ਜਾਚ ਸਿਖ।

***"ਜਿਥੈ ਲੇਖਾ ਮੰਗੀਐ
ਤਿਥੈ ਹੋਇ ਸਚਾ ਨੀਸਾਣੁ॥"***

(ਪੰਨਾ ੧੬)

ਜਿਹੜੀ ਦਰਗਾਹ ਵਿਚ ਤੇਰੇ ਕੋਲੋਂ ਕੀਤੇ ਹੋਏ ਕੰਮਾਂ ਦਾ, ਸਾਰੀ ਜ਼ਿੰਦਗੀ ਦਾ ਲੇਖਾ-ਪਤਾ ਪੁੱਛਿਆ ਜਾਣਾ, ਹਿਸਾਬ-ਕਿਤਾਬ ਪੁੱਛਿਆ ਜਾਣਾ ਹੈ। ਔਰ ਜਿਹੜਾ ਲੇਖਾ ਉਥੇ ਐ ............ ਸੱਚਾ ਨਿਸ਼ਾਨ, ਸੱਚੀ ਮੋਹਰ ਹੋ ਕੇ ਚਮਕੇ, ਉਹ ਲੇਖਾ ਲਿਖ। ਇਹ ਤੇਰੇ ਪਹਾੜੇ ਇਥੇ ਹੀ ਰਹਿ ਜਾਣੇ ਨੇ। ਇਹਨਾਂ ਨੇ ਨਾਲ ਨਹੀਂ ਜਾਣਾ।

***"ਜਿਥੈ ਬਹਿ ਸਮਝਾਈਐ"***

ਕੋਈ ਐਸਾ ਥਾਂ ਆਉਣਾ ਹੈ, ਕੋਈ ਐਸੀ ਜਗ੍ਹਾ ਤੇਰੇ ਸਾਹਮਣੇ ਆਉਣੀ ਹੈ ਜਿਥੇ ਬੈਠ ਕੇ ਤੈਨੂੰ ਲੇਖਾ ਪੱਤਾ ਸਮਝਾਇਆ ਜਾਣਾ ਹੈ। ਤੇਰੀ ਸਾਰੀ ਜ਼ਿੰਦਗੀ ਦਾ ਕਾਰਨਾਮਾ ਤੈਨੂੰ ਸਮਝਾਇਆ ਜਾਣਾ ਹੈ। ਤੇਰੀ ਜ਼ਿੰਦਗੀ ਦੀਆਂ ਸਾਰੀਆਂ ਕਰਤੂਤਾਂ ਤੇਰੇ ਸਾਹਮਣੇ ਰੱਖ ਕੇ ਤੈਨੂੰ ਸਮਝਾਈਆਂ ਜਾਣੀਆਂ ਨੇ। ਇਹ ਜਿਹੜੇ ਤੇਰੇ ਪਹਾੜੇ ਨੇ, ਇਹ ਜਿਹੜੀਆਂ ਤੇਰੀਆਂ ਹੋਰ ਗੱਲਾਂ-ਬਾਤਾਂ ਨੇ, ਇਨ੍ਹਾਂ ਉਥੇ ਨਹੀਂ ਜਾਣਾ। ਇਨ੍ਹਾਂ ਇਥੇ ਦੇ ਇਥੇ ਹੀ ਰਹਿ ਜਾਣਾ ਹੈ। ਤੂੰ ਲੇਖਾ ਉਹ ਲਿਖ ਜਿਹੜਾ ਤੇਰੇ ਨਾਲ ਜਾਏ।

*"ਨਾਵ ਜਿਨਾ ਸੁਲਤਾਨ ਖਾਨ*
*ਹੋਦੇ ਡਿਠੇ ਖੇਹ॥"*

(ਪੰਨਾ ੧੬)

ਜਿਨ੍ਹਾਂ-ਜਿਨ੍ਹਾਂ ਦੇ ਨਾਮ ਅਸੀਂ ਬਾਦਸ਼ਾਹ ਸੁਲਤਾਨ ਰੱਖਦੇ ਹਾਂ, ਬੜੇ-ਬੜੇ ਖਾਨ ਬਹਾਦਰ ਜਿਨ੍ਹਾਂ ਦੇ ਨਾਮ ਰੱਖਦੇ ਹਾਂ, ਉਹਨਾਂ ਨੂੰ ਤੇ ਸਵਾਹ ਹੁੰਦੇ ਵੇਖਿਆ ਹੈ। ਉਹਨਾਂ ਦੇ ਸੰਸਾਰ ਦੀ ਜਿਹੜੀ ਲਿਵ ਸੀ, ਉਹ ਤੁਰਦਿਆਂ ਸਾਰ ਹੀ ਟੁੱਟ ਗਈ। ਉਹ ਇਥੋਂ ਰੋਂਦੇ ਹੋਏ ਚਲੇ ਗਏ। ਗਰੀਬ ਨਿਵਾਜ਼ ਸੱਚੇ ਪਾਤਸ਼ਾਹ ਬੜੀ ਜੁਗਤੀ ਨਾਲ, ਹੁਲਾਰਾ ਦੇਣ ਵਾਲਾ, ਬੜਾ ਭਿੱਜਾ ਹੋਇਆ ਉਪਦੇਸ਼ ਕਰਦੇ ਨੇ :-



*"ਧਰਤੀ ਉਪਰਿ ਕੋਟ ਗੜ*
*ਕੇਤੀ ਗਈ ਵਜਾਇ॥"*

(ਪੰਨਾ ੫੯੫)

ਧਰਤੀ ਦੇ ਉਤੇ ਬੜੇ-ਬੜੇ ਜਰਵਾਨੇ ਆਏ, ਮੁੱਛਾਂ ਨੂੰ ਤਾਅ ਦੇ ਕੇ ਆਫਰ-ਆਫਰ ਕੇ ਫਿਰਨ ਵਾਲੇ। ਆਪਣੀ ਜੈ-ਜੈ ਕਾਰ ਦੇ ਵਾਜੇ ਵਜਾ ਗਏ। ਫਿਰ ਵਾਪਿਸ ਚਲੇ ਗਏ।

ਮਾਨ ਸਿੰਘ ਜੀ 'ਝੌਰ' ਕਹਿੰਦੇ ਨੇ, ਮੈਂ ਇਕ ਛੋਟਾ ਜਿਹਾ ਗ੍ਰੰਥ ਪੜ੍ਹਿਆ ਸੀ, ਉਹਦੇ ਵਿਚ ਜ਼ਿਕਰ ਆਇਆ ਹੈ ਕਿ ਐਸੇ-ਐਸੇ ਰਾਜੇ ਦੁਨੀਆਂ ਉਤੇ ਆਏ ਜਿਨ੍ਹਾਂ ਦੇ ਰੱਥਾਂ ਦੇ ਪਹੀਆਂ ਨਾਲ ਘੱਸ ਘੱਸ ਕੇ ਸੱਤ ਸਮੁੰਦਰ ਬਣ ਗਏ। ਇੱਡੇ-ਇੱਡੇ ਰਾਜੇ ਦੁਨੀਆਂ ਉਤੇ ਹੋਏ, ਪਰ ਉਹ ਵੀ ਮਰ ਗਏ। ਹੁਣ ਉਹਨਾਂ ਦਾ ਨਾਮ ਤੱਕ ਕੋਈ ਨਹੀਂ ਲੈਂਦਾ, ਕੋਈ ਉਹਨਾਂ ਨੂੰ ਜਾਣਦਾ ਹੀ ਨਹੀਂ। ਕਿਤੇ-ਕਿਤੇ ਉਹਨਾਂ ਦਾ ਨਾਮ ਪੁਰਾਣੇ ਗ੍ਰੰਥਾਂ ਵਿਚ, ਪੁਰਾਣੀਆਂ ਕਿਤਾਬਾਂ ਵਿਚ ਆਉਂਦਾ ਹੈ। ਪਰ ਆਮ ਲੋਕ ਉਹਨਾਂ ਦਾ ਨਾਮ ਹੀ ਨਹੀਂ ਜਾਣਦੇ। ਤੇ ਜਦੋਂ ਇੱਡੇ-ਇੱਡੇ ਨਹੀਂ ਰਹੇ ਤੇ ਆਮ ਲੋਕਾਂ ਦਾ ਕੀ ਹੈ?

ਇਹ ਤਾਂ ਅੱਗੇ ਗਿਆਂ ਪਤਾ ਲੱਗਣਾ ਹੈ ਪਿਆਰਿਆ, ਜੇ ਉਹਨਾਂ ਨਾਮ ਨਹੀਂ ਜਪਿਆ, ਨਾਮ ਨਹੀਂ ਸਿਮਰਿਆ, ਨਾਮ ਨਹੀਂ ਅਰਾਧਿਆ ਤਾਂ ਉਹ ਬੇਕਾਰ ਹੈ, ਨਿਕੰਮੇ ਹਨ। ਉਹਨਾਂ ਦਾ ਮੁੱਲ ਕੌਡੀ ਨਹੀਂ ਪਏਗਾ, ਕਿਉਂਕਿ ਉਹਨਾਂ ਨੇ ਝੂਠੇ ਧਨ ਨੂੰ ਥਾਂ ਦਿੱਤਾ ਹੈ ਅੰਦਰ। ਸੱਚੇ ਧਨ ਵੱਲ ਤਾਂ ਉਹਨਾਂ ਨੇ ਨਿਗਾਹ ਹੀ ਨਹੀਂ ਪਾਈ। ਸੱਚੇ ਧਨ ਵੱਲ ਨਿਗਾਹ ਮਾਰਨ ਵਾਲਿਆਂ ਦਾ ਨਾਮ ਬਾਰ-ਬਾਰ ਗੁਰੂ ਗ੍ਰੰਥ ਸਾਹਿਬ ਵਿਚ ਆ ਰਿਹਾ ਹੈ।

*"ਭਗਤੀ ਹਰਿ ਲਿਵ ਲਾਈ ਪਿਆਰੇ,*
*ਭਗਤੀ ਹਰਿ ਲਿਵ ਲਾਈ .............॥"*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦਾ ਸਹਾਰਾ ਕਦੇ ਕਦਮ ਉਤੇ ਲਉ। ਮਿੰਟ-ਮਿੰਟ ਉਤੇ ਟੇਕ ਲਉ। ਮਿੰਟ-ਮਿੰਟ ਉਤੇ ਉਹਨਾਂ ਦੀ ਰੌਸ਼ਨੀ ਪ੍ਰਾਪਤ ਕਰਕੇ ਫਿਰ ਉਹਦੇ ਵਿਚ ਸਫਰ ਕਰੋ। ਸਰਕਾਰ ਨੇ ਦੋ ਗੱਲਾਂ ਦੱਸੀਆਂ ਨੇ। ਇਕ ਵਾਹਿਗੁਰੂ ਦੀ ਕੀਰਤੀ ਕਰਨੀ, ਵਾਹਿਗੁਰੂ ਦੀ ਉਪਮਾਂ ਕਰਨੀ, ਵਾਹਿਗੁਰੂ ਦੀ ਵਡਿਆਈ ਕਰਨੀ, ਵਾਹਿਗੁਰੂ ਦੀ ਸ਼ੋਭਾ ਕਰਨੀ। ਇਕ ਤੇ ਇਹ ਕੰਮ ਤੇ ਦੂਜਾ ਇਹ ਕਿ ਉਹ ਜਿਹੜਾ ਮਨਮੋਹਣਾ ਸਤਿਨਾਮ ਹੈ ਉਹਦੀ ਸ਼ਰਨ ਵੱਲ ਵੇਖਣਾ, ਯਾਨੀ ਉਸ ਦੀ ਸ਼ਰਨ ਲੈਣੀ। ਵਾਹਿਗੁਰੂ ਦੀ ਸ਼ਰਨ ਲੈਣੀ ਤੇ ਵਾਹਿਗੁਰੂ ਦੀ ਕੀਰਤੀ ਕਰਨੀ, ਵਾਹਿਗੁਰੂ ਦੀ ਸ਼ੋਭਾ ਕਰਨੀ। ਇਹ ਦੋਵੇਂ ਚੀਜ਼ਾਂ ਪਾਪਾਂ ਨੂੰ ਨਸ਼ਟ ਕਰਨ ਵਾਸਤੇ, ਪਾਪਾਂ ਨੂੰ ਤਬਾਹ ਤੇ ਬਰਬਾਦ ਕਰਨ ਵਾਸਤੇ ਸਮਰੱਥ ਨੇ ਇਹ ਦੋਵੇਂ ਚੀਜ਼ਾਂ। ਪਰ ਅਸੀਂ ਕੀਰਤੀ ਕਰਨੋਂ ਸੰਗਦੇ ਹਾਂ। ਵਾਹਿਗੁਰੂ ਦੇ ਨਾਮ ਦਾ ਜਿਹੜਾ ਜਹਾਜ਼ ਹੈ ਨਾ, ਇਹ ਸੰਸਾਰ ਸਮੁੰਦਰ ਤੋਂ ਤਾਰਨ ਵਾਸਤੇ ਸਮਰੱਥ ਹੈ। ਇਸ ਨਾਮ ਦੇ ਜਹਾਜ਼ ਉਤੇ ਚੜ੍ਹ ਕੇ ਅਸੀਂ ਪਾਰ ਹੋ ਸਕਦੇ ਹਾਂ, ਹੋਰ ਦਿਖਾਵੇ ਦੇ ਜਿਹੜੇ ਕਰਮ ਨੇ, ਉਹਨਾਂ ਦੇ ਉਤੇ ਚੜ੍ਹ ਕੇ ਅਸੀਂ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਹੋ ਸਕਦੇ। ਵਾਹਿਗੁਰੂ ਦਾ ਨਾਮ ਸਾਰੀਆਂ ਕੁੱਲਾਂ ਦਾ ਪਾਰ-ਉਤਾਰਾ ਕਰ ਦਿੰਦਾ ਹੈ।

ਕਈ ਸਿੱਖ ਵੇਖੇ ਨੇ ਜਿਹੜੇ ਰੋਜ਼ਾਨਾ ਗੁਰਦੁਆਰੇ ਆਉਂਦੇ ਸਨ, ਪਰ ਹੁਣ ਨਹੀਂ ਆਉਂਦੇ। ਤਾਂ ਮਾਨ ਸਿੰਘ ਜੀ 'ਝੌਰ' ਕਹਿੰਦੇ ਮੈਂ ਉਹਨਾਂ ਕੋਲੋਂ ਪੁੱਛਿਆ ਤੇ ਜਵਾਬ ਮਿਲਿਆ ਕਿ ਵਾਹਿਗੁਰੂ ਨੇ ਉਹਨਾਂ ਨੂੰ ਧਨ ਬਖਸ਼ ਦਿੱਤਾ ਤੇ ਕੋਠੀ ਬਣਾ ਲਈ। ਉਸ ਕੋਠੀ ਵਿਚ ਇਕ ਵਾਹਿਗੁਰੂ ਦਾ ਕਮਰਾ ਵੀ ਬਣਾਇਆ। ਇਸ ਲਈ ਹੁਣ ਉਹ ਘਰ ਹੀ ਮੱਥਾ ਟੇਕ ਲੈਂਦੇ ਨੇ, ਗੁਰਦੁਆਰੇ ਆਉਣ ਦੀ ਜ਼ਰੂਰਤ ਹੀ ਨਹੀਂ ਪੈਂਦੀ। ਤੇ ਮੈਂ ਫਿਰ ਉਸ ਨੂੰ ਕਿਹਾ ਕਿ ਤੂੰ ਤਾਂ ਘਾਟੇ ਵਿਚ ਚਲਾ ਗਿਆ ਹੈਂ। ਕੀ ਹੋਇਆ ਜੇ

ਤੂੰ ਕੋਠੀ ਬਣਾ ਲਈ, ਕੀ ਹੋਇਆ ਜੇ ਤੂੰ ਗੁਰੂ ਦਾ ਕਮਰਾ ਬਣਾ ਲਿਆ। ਠੀਕ ਹੈ, ਗੁਰੂ ਗ੍ਰੰਥ ਸਾਹਿਬ ਘਰ ਵਿਚ ਹੋਣੇ ਚਾਹੀਦੇ ਨੇ, ਪਰ ਮੈਂ ਕਿਹਾ ਸਰਦਾਰਾ ਜਿਹੜੇ ਬਚਨ ਗੁਰੂ ਜੀ ਲਿਖ ਗਏ ਨੇ :-

*"ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥"*

(ਪੰਨਾ ੧੦)

ਕੋਠੀ ਵਿਚ 'ਗੁਰੂ ਗ੍ਰੰਥ ਸਾਹਿਬ ਜੀ' ਦਾ ਕਮਰਾ ਬਣਾ ਕੇ ਜਿਹੜਾ ਤੂੰ ਸੰਗਤ ਵਿਚ ਆਉਣਾ ਛੱਡ ਦਿੱਤਾ ਨਾ, ਇਹ ਤੂੰ ਗੁਰਮਤਿ ਦੇ ਅਸੂਲਾਂ ਦੇ ਉਲਟ ਅਮਲ ਕਰਨ ਲੱਗ ਪਿਆ ਹੈਂ। ਮੇਰਾ ਬਾਪੂ ਤਾਂ ਕਹਿੰਦਾ ਹੈ :-

*"ਸਤਸੰਗਤੀ ਸੰਗਿ ਹਰਿ ਧਨੁ ਖਟੀਐ"*

(ਪੰਨਾ ੭੩੪)

ਹੇ ਬੇਖਬਰ ਮਨ! ਸਿਮਰ ਉਸ ਪਿਆਰੇ ਸ੍ਰੀ ਸਤਿਨਾਮ-ਵਾਹਿਗੁਰੂ ਨੂੰ! ਭਟਕਦੇ ਹਨੇਰੇ ਵਿਚ, ਮੋਹ ਦੇ ਜਾਲ ਵਿਚ ਫਸਿਆ ਹੋਇਆ ਤੂੰ ਕਿਧਰ ਦੌੜਦਾ ਪਿਆ ਹੈਂ।

*"ਮੂਰਤ ਘਰੀ ਚਸਾ ਪਲੁ ਸਿਮਰਨ*
*ਰਾਮ ਨਾਮੁ ਰਸਨਾ ਸੰਗਿ ਲਉ॥"*



(ਪੰਨਾ ੧੩੮੭)

ਮੂਰਤ ਤੋਂ ਭਾਵ ਮਹੂਰਤ ਯਾਨੀ ਸਮੇਂ ਦਾ ਥੋੜ੍ਹਾ ਜਿਹਾ ਹਿੱਸਾ। ਮਹੂਰਤ ਪੱਲ ਹੀ ਸਿਮਰ ਲੈ, ਘੜੀ ਪੱਲ ਹੀ ਸਿਮਰ ਲੈ। ਜਿੰਨਾ ਚਿਰ ਤੈਨੂੰ ਅੱਖ ਝਪਕਦਿਆਂ ਲੱਗਦਾ ਹੈ, ਕਮਲਿਆ ਇੰਨਾ ਚਿਰ ਹੀ ਕਿਤੇ ਸਿਮਰ ਲੈ।

*"ਮੂਰਤ ਘਰੀ ਚਸਾ ਪਲੁ ਸਿਮਰਨ*
*ਰਾਮ ਨਾਮੁ ਰਸਨਾ ਸੰਗਿ ਲਉ॥"*

............... ਤੂੰ ਛੋਟਿਆਂ ਕਾਜਾਂ ਵਿਚ, ਤੂੰ ਨਿਕੰਮੇ ਕਾਜਾਂ ਵਿਚ, ਝੂਠਿਆਂ ਕੰਮਾਂ ਵਿਚ ਲੱਗਾ ਹੋਇਆ ਹੈਂ।

*"ਅਲਪ ਸੁਖ"*

ਜਿਨ੍ਹਾਂ ਵਿਚੋਂ ਤੈਨੂੰ ਥੋੜ੍ਹਾ ਜਿਹਾ ਸੁੱਖ ਮਿਲਦਾ ਹੈ। ਉਤਨੇ ਕੁ ਸੁੱਖ ਵਿਚ ਤੂੰ ਮਸਤ ਹੋ ਜਾਂਦਾ ਹੈਂ। ਉਤਨੇ ਕੁ ਸੁੱਖ ਦੇ ਬੰਧਨਾਂ ਵਿਚ ਤੂੰ ਬੱਧਾ ਜਾਂਦਾ ਹੈਂ।

*"ਕੋਟ ਜਨੰਮ ਕਹਾਂ ਦੁਖ ਭੰਉ"*

ਤੇ ਨਤੀਜਾ ਉਹਦਾ ਇਹ ਨਿਕਲਦਾ ਹੈ ਕਿ ਕਰੋੜਾਂ ਜਨਮ ਤੈਨੂੰ ਧਾਰਨੇ ਪੈਂਦੇ

ਹਨ। ਓਏ ਥੋੜ੍ਹੇ ਜਿਹੇ ਸੁੱਖ ਵਾਸਤੇ ਤੂੰ ਕਰੋੜਾਂ ਜਨਮਾਂ ਦਾ ਦੁੱਖ ਕਿਉਂ ਹਾਸਿਲ ਕਰਦਾ ਹੈਂ? ਕਰੋੜਾਂ ਜਨਮਾਂ ਦੀ ਪੰਡ ਕਿਉਂ ਸਿਰ ਤੇ ਚੁੱਕਦਾ ਹੈਂ?

**"ਸਿਖਿਆ ਸੰਤ"**

ਗਰੀਬ ਨਿਵਾਜ਼ ਤਾਂ ਕਹਿੰਦੇ ਨੇ ਕਿ ਸਾਧਾਂ, ਸੰਤਾਂ ਮਹਾਤਮਾਂ ਦੀ ਸਿੱਖਿਆ ਤਾਂ ਇਹ ਹੀ, ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਤਾਂ ਇਹ ਹੀ ਕਿ ਸਿਮਰ ਨਾਮ। ਮਨ ਕਰਕੇ ਵਾਹਿਗੁਰੂ ਦੇ ਪ੍ਰੇਮ ਵਿਚ ਰੰਗਿਆ ਜਾ। ਤੇ ਦਿਨੇ-ਰਾਤ ਉਹਦੇ ਨਾਮ ਨਾਲ ਸੁਰਤੀ ਜੋੜਿਆ ਕਰ। ਝੂਠੀਆਂ ਆਸਾਂ ਛੱਡ ਦੇ, ਕਿਉਂਕਿ ਉੱਦਮ ਵਿਚ ਤੇਰਾ ਜੀਵਨ ਹੈ। ਤੇ ਉੱਦਮ ਨਾਲ ਕਮਾਈ ਹੋਈ ਰੋਟੀ ਖਾਣਾ ਤੇਰਾ ਹੱਕ ਹੈ। ਸੁੱਖ ਨਾਲ ਖਾਹ ਤੇ ਸੁੱਖ ਲੈ ਉਹਦੇ ਵਿਚੋਂ ਤੇ ਸੁੱਖ ਦੀ ਨੀਂਦ ਸੌਂ। ਪਰ ਜਿਸ ਨੇ ਇਹ ਸਭ ਕੁਝ ਬਖਸ਼ਿਆ ਹੈ ਨਾ, ਉਹਦੇ ਨਾਲ ਆਪਣੀ ਲਿਵ ਜ਼ਰੂਰ ਲਾ, ਉਹਦੇ ਨਾਲ ਆਪਣਾ ਮਨ ਜ਼ਰੂਰ ਜੋੜ। ਉਸ ਨੂੰ ਕਦੇ ਵਿਸਾਰੀਂ ਨਾ। ਉਸ ਨੂੰ ਕਦੇ ਭੁੱਲ ਨਾ ਜਾਈਂ। ਗਰੀਬ ਨਿਵਾਜ਼! ਸੱਚੇ ਪਾਤਸ਼ਾਹ ਕਹਿੰਦੇ ਨੇ ਜਿਹੜੀ ਦੇਹ ਨੂੰ ਤੂੰ ਰੋਜ਼ ਸਵਾਰਦਾ ਰਹਿੰਦਾ ਹੈਂ ਨਾ, ਪੋਚਦਾ ਰਹਿੰਦਾ ਹੈਂ ਨਾ, ਬੜੇ-ਬੜੇ ਸਾਬਣ ਤੂੰ ਇਸ ਕਾਇਆ ਵਾਸਤੇ ਵਰਤਦਾ ਰਹਿੰਦਾ ਹੈਂ ਨਾ, ਇਸ ਨੇ ਸਦਾ ਨਹੀਂ ਰਹਿਣਾ। ਕਿਉਂਕਿ ਉਮਰ ਤੇਰੀ ਬੀਤਦੀ ਜਾ ਰਹੀ ਹੈ। ਜਿਵੇਂ ਨਦੀ ਦਾ ਪਾਣੀ ਤੁਰਿਆ ਜਾ ਰਿਹਾ ਹੈ ਨਾ, ਤੇਰੀ ਉਮਰ ਵੀ ਉਸ ਪਾਣੀ ਦੀ ਤਰ੍ਹਾਂ ਤੁਰਦੀ ਜਾ ਰਹੀ ਹੈ, ਮੁੱਕਦੀ ਜਾ ਰਹੀ ਹੈ, ਖਤਮ ਹੁੰਦੀ ਜਾ ਰਹੀ ਹੈ। ਔਰ ਜਿਨ੍ਹਾਂ ਕਿਲ੍ਹਿਆਂ ਦਾ ਤੈਨੂੰ ਮਾਣ ਹੈ, ਤੇਰੀ ਉਮਰ ਵਾਂਗ ਇਨ੍ਹਾਂ ਵੀ ਸਦਾ ਨਹੀਂ ਰਹਿਣਾ। ਤੇ ਜਿਹੜਾ ਤੂੰ ਖਜ਼ਾਨਾ ਵੀ ਜਮ੍ਹਾਂ ਕੀਤਾ ਹੋਇਆ ਹੈ ਨਾ, ਮੇਰਾ ਬਾਪੂ ਕਹਿੰਦਾ ਹੈ ਇਸ ਨੇ ਸਦਾ ਨਹੀਂ ਰਹਿਣਾ। ਔਰ ਅੰਤ ਵੇਲੇ ਤੇਰੇ ਮਿੱਤਰਾਂ ਨੇ ਵੀ ਤੇਰੀ ਬਾਂਹ ਨਹੀਂ ਫੜਨੀ। ਜਿਹੜੇ ਕਾਕੇ ਤੇ ਇਸਤਰੀ ਵਾਸਤੇ ਤੂੰ ਠੱਗੀ ਕਰਦਾ ਹੈਂ, ਜਿਹੜੇ ਕੁਟੰਬ ਵਾਸਤੇ ਤੂੰ ਬੜੇ-ਬੜੇ ਝੂਠ ਬੋਲਦਾ ਹੈਂ, ਇਨ੍ਹਾਂ ਤੇਰਾ ਸਾਥ ਨਹੀਂ ਦੇਣਾ।

**"ਮਨ ਮੇਰੇ ਭੂਲੇ ਕਪਟੁ ਨ ਕੀਜੈ॥"**

(ਪੰਨਾ ੬੫੬)

ਇਸ ਪੰਕਤੀ ਤੋਂ ਭਾਵ ਹੈ ਕਿ ਹੇ ਮੇਰੇ ਭੁੱਲਿਆ ਹੋਇਆ ਮਨਾਂ! ਧੋਖੇ ਨਾ ਕਰ। ਮਿੰਟ-ਮਿੰਟ ਵਿਚ ਤੇਰਾ ਤਨ ਕਮਜ਼ੋਰ ਹੁੰਦਾ ਜਾ ਰਿਹਾ ਹੈ। ਬੁਢਾਪਾ ਤੈਨੂੰ ਜਿੱਤਦਾ ਆ ਰਿਹਾ ਹੈ ਤੇ ਜਿਸ ਵੇਲੇ ਬੁਢਾਪੇ ਨੇ ਤੈਨੂੰ ਜਿੱਤ ਲਿਆ, ਅੱਖਾਂ ਨੇ ਵੇਖਣਾ ਛੱਡ ਦਿੱਤਾ, ਕੰਨਾਂ ਨੇ ਸੁਣਨਾ ਛੱਡ ਦਿੱਤਾ, ਜ਼ਬਾਨੋਂ ਬੋਲਣੋਂ ਰਹਿ ਗਿਆ ਤੇ ਉਦੋਂ ਜਿਨ੍ਹਾਂ ਵਾਸਤੇ ਤੂੰ ਪਾਪ ਕੀਤਾ, ਉਦੋਂ ਉਹਨਾਂ ਵੀ ਤੇਰਾ ਸਾਥ ਨਹੀਂ ਦੇਣਾ। ਉਹਨਾਂ ਤੈਨੂੰ

ਘੁੱਟ ਵੀ ਪਾਣੀ ਦਾ ਨਹੀਂ ਦੇਣਾ। ਇਸ ਲਈ ਤੂੰ ਕਿਉਂ ਠੱਗੀਆਂ ਕਰਦਾ ਹੈਂ। ਤਾਂ ਉਹ ਕਹਿੰਦਾ ਮਹਾਰਾਜ ਮੈਂ ਕੀ ਕਰਾਂ? ਉਹਨਾਂ ਆਖਿਆ :-

*"ਦੀਨ ਦਇਆਲ ਪੁਰਖ ਪ੍ਰਭ ਪੂਰਨ"*

(ਪੰਨਾ ੧੩੯੮)

ਜਿਹੜਾ ਦੀਨਾਂ ਦੁਖੀਆਂ ਉਤੇ ਦਇਆ ਕਰਨ ਵਾਲਾ ਹੈ, ਜਿਹੜਾ ਪੁਰਖ ਪੂਰਨ ਹੈ, ਜਿਹੜਾ ਪਾਰਾਵਾਰ ਤੋਂ ਰਹਿਤ ਹੈ, ਉਸ ਨੂੰ ਮਿੰਟ-ਮਿੰਟ ਸਿਮਰੋ। ਬਾਬਾ ਨਾਨਕ ਨਿਰੰਕਾਰੀ ਸਾਹਿਬ ਸੱਚਾ ਪਾਤਸ਼ਾਹ ਸਾਨੂੰ ਹੋਕਾ ਦਿੰਦੇ ਨੇ, ਹਲੂਣਾ ਦਿੰਦੇ ਨੇ ਕਿ ਵਾਹਿਗੁਰੂ ਦੀ ਸ਼ਰਨ ਵਿਚ ਆਉ ਤੇ :-

*"ਕ੍ਰਿਪਾ ਕਰ ਧਾਰਿਓ ਇਹ ਭਗਵੰਤ,*
*ਕ੍ਰਿਪਾ ਕਰ ਧਾਰਿਓ ਇਹ ਭਗਵੰਤ॥"*

ਸਾਰੇ ਸ਼ਬਦ ਨੂੰ ਅਸਾਂ ਸਮਝ ਲਿਆ ਹੈ ਕਿ ਸੱਜਣ ਨਹੀਂ ਰਹਿਣੇ, ਮਿੱਤਰ ਨਹੀਂ ਰਹਿਣੇ, ਖਜ਼ਾਨੇ ਨਹੀਂ ਰਹਿਣੇ ਤੇ ਜੋ ਕੁਝ ਅਸੀਂ ਇਕੱਠਾ ਕੀਤਾ ਹੈ ਇਸ ਨੇ ਨਹੀਂ ਰਹਿਣਾ। ਰਹਿਣਾ ਹੈ ਅਗਰ ਕਿਸੀ ਨੇ ਤਾਂ ਉਹ ਹੈ ਕੇਵਲ "ਸਤਿਨਾਮ-ਵਾਹਿਗੁਰੂ"!

ਇਕ ਵਾਰੀ ਕਬੀਰ ਸਾਹਿਬ ਕੋਲ ਸੇਠ ਜੀ ਆ ਗਏ ਤੇ ਕਹਿਣ ਲੱਗੇ, ਕਬੀਰ ਤੂੰ ਗਰੀਬ ਬੜਾ ਹੈਂ ਤੇ ਮੇਰੀ ਕੋਠੀ ਤੂੰ ਚਲਿਆ ਚੱਲ ਤੇ ਕਮਰਾ ਤੈਨੂੰ ਇਕ ਦੇ ਦੇਂਦੇ ਹਾਂ, ਨਾਲੇ ਪ੍ਰਸ਼ਾਦਿ ਪਾਣੀ ਦਾ ਪ੍ਰਬੰਧ ਵੀ ਕਰ ਦੇਵਾਂਗੇ। ਪਰ ਕਬੀਰ ਮੁਸਕਰਾਇਆ ਤੇ ਕਹਿਣ ਲੱਗਾ, ਸੇਠ ਜੀ! ਜੇ ਮੈਂ ਹੁੰਦਾ ਕੰਗਲਾ, ਜੇ ਮੈਂ ਹੁੰਦਾ ਗਰੀਬ, ਜੇ ਮੈਂ ਹੁੰਦਾ ਮੁਹਤਾਜ, ਫਿਰ ਤਾਂ ਮੈਂ ਤੁਹਾਡੇ ਨਾਲ ਚਲਾ ਚਲਦਾ। ਪਰ ਹੁਣ ਮੈਂ ਨਹੀਂ ਜਾਣਾ, ਕਿਉਂਕਿ ਤੂੰ ਵੀ ਸੇਠ ਤੇ ਮੈਂ ਵੀ ਸੇਠ। ਇਸ ਲਈ ਸੇਠ ਦੇ ਘਰ ਸੇਠ ਕਿਉਂ ਜਾਏ? ਤੇ ਸੇਠ ਜੀ ਕਹਿਣ ਲੱਗੇ ਜ਼ਮੀਨ-ਅਸਮਾਨ ਦੇ ਫਾਸਲੇ ਨਾ ਮਿਲਾ। ਤੇਰੇ ਧੀਆਂ-ਪੁੱਤਾਂ ਨੂੰ ਤੇ ਦੋਵੇਂ ਵੇਲੇ ਢਿੱਡ ਭਰ ਕੇ ਰੋਟੀ ਨਹੀਂ ਲੱਭਦੀ ਖਾਣ ਨੂੰ ਤੇ ਤੂੰ ਸੇਠ ਕਾਹਦਾ ਹੈਂ? ਕਹਿਣ ਲੱਗਾ ਕਿ ਮੈਂ ਸੇਠ ਇਸ ਕਰਕੇ ਹਾਂ ਕਿਉਂਕਿ ਮੇਰੇ ਕੋਲੋਂ ਧਨ ਹੈ। ਧਨ ਭਾਵੇਂ ਤੇਰੇ ਕੋਲ ਵੀ ਹੋਵੇਗਾ ਪਰ ਮੇਰੇ ਧਨ ਵਿਚ ਫਰਕ ਹੈ। ਤੇਰੇ ਧਨ ਨੂੰ ਤਾਂ ਅੱਗ ਦਾ ਡਰ, ਚੋਰ ਦਾ ਡਰ, ਡਾਕੂ ਦਾ ਡਰ, ਪਾਣੀ ਦਾ ਡਰ। ਪਰ ਜਿਹੜਾ ਧਨ ਮੇਰੇ ਕੋਲ ਹੈ, ਨਾ ਉਸ ਨੂੰ ਅੱਗ ਦਾ ਡਰ, ਨਾ ਉਸ ਨੂੰ ਪਾਣੀ ਦਾ ਡਰ, ਨਾ ਹੀ ਉਸ ਨੂੰ ਕਿਸੇ ਡਾਕੂ ਦਾ ਡਰ। ਇਹ ਸਭ ਕੁਝ ਸੁਣ ਕੇ ਸੇਠ ਦਾ ਮੱਥਾ ਠਣਕਿਆ। ਉਹਨਾਂ ਪੁੱਛਿਆ ਕਬੀਰਾ ਐਸਾ ਧਨ ਕਿਹੜਾ ਹੈ? ਤਾਂ ਉਸ ਵੇਲੇ ਕਬੀਰ ਨੇ ਕਿਹਾ :-

*"ਰਾਮ ਨਾਮ ਧਨ"*

ਇਹ ਉਹ ਧਨ ਹੈ ਕਿ ਇਕ ਵੇਰਾਂ ਅਗਰ ਇਹ ਤੇਰੇ ਕੋਲ ਆ ਗਿਆ ਨਾ, ਬਾਅਦ ਵਿਚ ਇਹ ਤੇਰੇ ਕੋਲੋਂ ਜਾਏਗਾ ਨਹੀਂ। ਇਹ ਧਨ ਹੈ ਰਾਮ ਦਾ, ਇਹ ਧਨ ਹੈ ਬਾਣੀ ਦਾ, ਇਹ ਧਨ ਹੈ "ਸਤਿਨਾਮ-ਵਾਹਿਗੁਰੂ" ਦਾ। ਇਸ ਧਨ ਨੂੰ ਨਾ ਕਿਸੇ ਅੱਗ ਦਾ ਡਰ ਹੈ, ਨਾ ਕਿਸੇ ਚੋਰ ਦਾ ਡਰ ਹੈ, ਨਾ ਕਿਸੇ ਰਾਜੇ ਦਾ ਡਰ ਹੈ। ਕਿਉਂਕਿ ਇਸ ਧਨ ਨੂੰ ਕੋਈ ਖੋਹ ਨਹੀਂ ਸਕਦਾ। ਔਰ ਜਿਸ ਦੇ ਮਨ ਵਿਚ ਵੱਸ ਗਿਆ ਸਤਿਨਾਮ-ਵਾਹਿਗੁਰੂ, ਜਿਸ ਦੀ ਜ਼ਬਾਨ ਦੀ ਨੋਕ ਉਤੇ ਆ ਗਿਆ ਸਤਿਨਾਮ-ਵਾਹਿਗੁਰੂ, ਉਹ ਫਿਰ ਤਰ ਗਏ। ਉਹਨਾਂ ਦਾ ਬੇੜਾ ਪਾਰ ਹੋ ਗਿਆ।

ਇਸ ਲਈ ਇਹ ਜਿਹੜਾ 'ਨਾਮ ਦਾ ਧਨ' ਹੈ, ਤ੍ਰਿਸ਼ਨਾ ਵਿਚ ਸੜਦੇ ਹੋਏ ਮਨ ਵਾਸਤੇ ਇਹ ਪਾਣੀ ਰੂਪ ਹੈ। ਇਹ ਜਿਹੜਾ ਮਨ ਦਸਾਂ ਪਾਸਿਆਂ ਨੂੰ ਦੌੜਿਆ ਫਿਰਦਾ ਹੈ, ਕਾਬੂ ਨਹੀਂ ਆਉਂਦਾ, ਇਸ ਨੂੰ ਘੁੱਟ ਕੇ ਬੰਨ੍ਹ ਲੈਣ ਵਾਸਤੇ ਵਾਹਿਗੁਰੂ ਦੇ ਨਾਮ ਦਾ ਧਨ ਇਕ ਖੰਬਾ ਹੈ। ਇਸ ਲਈ ਗੁਰਸਿਖੋ, ਸਿਮਰੋ ਉਸ ਵਾਹਿਗੁਰੂ ਨੂੰ, ਉਸ ਦੀ ਬਾਣੀ ਨੂੰ, ਜਿਸ ਨੇ ਸਦਾ ਨਾਲ ਨਿਭਣਾ ਹੈ, ਜਿਸ ਨੇ ਸਦਾ ਨਾਲ ਜਾਣਾ ਹੈ। ਕਿਉਂਕਿ ਬਾਕੀ ਦੇ ਸਾਰੇ ਪਦਾਰਥ ਇਥੇ ਹੀ ਰਹਿ ਜਾਣੇ ਨੇ। ਇਨ੍ਹਾਂ ਪਦਾਰਥਾਂ ਦਾ 'ਨਾਮ ਦੇ ਧਨ' ਅੱਗੇ ਕੋਈ ਮੁੱਲ ਨਹੀਂ।





# ਤ੍ਰਿਸ਼ਨਾ

ਦਸਮ ਗ੍ਰੰਥ ਵਿਚ ਇਕ ਜ਼ਿਕਰ ਆਇਆ ਹੈ ਕਿ ਇਕ ਬੀਬੀ ਦੂਸਰੀ ਬੀਬੀ ਨਾਲ ਗੱਲਾਂ ਕਰੇ ਤੇ ਆਪਣੀ ਨਜ਼ਾਕਤ, ਆਪਣੀ ਕੋਮਲਤਾ ਉਸ ਨੂੰ ਦਰਸਾਵੇ। ਤੇ ਦਸਮ ਗ੍ਰੰਥ ਵਿਚ ਜ਼ਿਕਰ ਆਇਆ ਹੈ ਕਿ ਸੁਭਾਅ ਦੀ ਇੰਨੀ ਚੰਗੀ ਸਿਆਣੀ ਹੈ ਕਿ ਸਵੇਰ ਹੁੰਦਿਆਂ ਹੀ ਗੱਜ ਪਈ। ਔਰ ਗੁਆਂਢਣ ਤੇ ਟੁੱਟ ਪੈਣ ਲੱਗ ਪਈ ਕਿ ਤੇਰੇ ਦੋਵੇਂ ਮਰ ਜਾਣ, ਤੇਰੇ ਘਰ ਨੂੰ ਅੱਗ ਲੱਗ ਜਾਏ, ਤੂੰ ਰੰਡੀ ਹੋ ਜਾਏਂ, ਤੇਰਾ ਕੱਖ ਨਾ ਰਹੇ। ਇਹ ਸਭ ਕੁਝ ਸੁਣ ਕੇ ਲੋਕਾਂ ਨੇ ਰੋਕਿਆ ਕਿ ਬੀਬੀ ਸਵੇਰ ਦਾ ਵੇਲਾ ਹੈ, ਇਸ ਤਰ੍ਹਾਂ ਨਾਲ ਨਾ ਆਖ। ਪਰ ਉਹ ਰੁਕਦੀ ਹੀ ਨਹੀਂ ਸੀ। ਤੇ ਅਗਲੇ ਦਿਨ ਬੈਠੀ ਕਿਸੇ ਗੁਆਂਢਣ ਨਾਲ ਗੱਲਾਂ ਕਰੇ ਕਿ ਭੈਣ ਕੀ ਦੱਸਾਂ :-

*"ਸਾਸ ਕੇ ਤਰਾਸ,*
*ਨਹਿ ਆਵਤ ਸਵਾਸ।"*



ਭਾਵ ਕਿ ਕਹਿਣ ਲੱਗੀ ਕਿ ਸੱਸ ਕੋਲੋਂ ਡਰ ਕੇ ਮੈਨੂੰ ਉਚੀ ਸਵਾਸ ਨਹੀਂ ਆਉਂਦਾ। ਮੈਂ ਤੇ ਚੁੱਪ ਕਰਕੇ ਹੀ ਮਰ ਗਈ। ਸੱਸ ਕੋਲੋਂ ਡਰਦੀ ਸੁੱਕ ਗਈ ਹਾਂ ਮੈਂ! ਤੇ ਲੜਾਕੀ ਇੰਨੀ ਹੈ ਕਿ:-

*"ਦਵਾਰ ਹੂੰ ਤੇ ਮੁੜ ਜਾਤ ਜਠਾਨੀ"*

ਲੜਦੀ ਨੂੰ ਵੇਖ ਕੇ ਜਠਾਣੀ ਦਰਵਾਜ਼ੇ ਤੋਂ ਹੀ ਮੁੜ ਗਈ। ਕਿਉਂਕਿ ਅੱਜ ਇਹ ਸਵੇਰੇ ਹੀ ਸ਼ੁਰੂ ਹੋ ਗਈ ਹੈ, ਪਤਾ ਨਹੀਂ ਇਸ ਨੇ ਕਦੋਂ ਚੁੱਪ ਹੋਣਾ ਹੈ। ਇਸ ਲਈ ਘਰ ਨੂੰ ਚੱਲਦੇ ਹਾਂ, ਰੋਟੀ-ਪਾਣੀ ਖਾ ਕੇ ਆਰਾਮ ਨਾਲ ਸੌਵਾਂਗੇ। ਔਰ ਇਸ ਦੀ ਲੜਾਈ ਤੋਂ ਤੰਗ ਆ ਕੇ ਆਂਢ-ਗੁਆਂਢ ਘਰ ਛੱਡ ਕੇ ਜੰਗਲਾਂ ਵਿਚ ਵੱਸ ਗਏ। ਲੜ-ਲੜ ਕੇ ਬੜੀਆਂ-ਬੜੀਆਂ ਚੰਗੀਆਂ ਦੇ, ਲੜਾਕੀਆਂ ਦੇ ਨੱਕ ਨੀਵੇਂ ਕਰ ਦਿੱਤੇ। ਤੇ ਦਸਮ ਗ੍ਰੰਥ ਵਿਚ ਜ਼ਿਕਰ ਆਇਆ ਹੈ :-

*"ਪਾਣੀ ਕੇ ਮਾਂਗਤ, ਪਾਥਰ ਮਾਰਨ।।"*

ਔਰ ਬਾਹਰੋਂ ਕਿਤੇ ਘਰ ਵਾਲਾ ਆਇਆ ਥੱਕਿਆ ਤੇ ਉਸ ਨੇ ਪਾਣੀ ਦਾ

ਗਿਲਾਸ ਮੰਗਿਆ ਤੇ ਅੱਗੋਂ ਕਹਿਣ ਲੱਗੀ, ਅੰਨ੍ਹਾ ਹੋਇਆ ਹੈਂ, ਘੜਾ ਨਹੀਂ ਲੱਭਦਾ? ਔਹ ਗਿਲਾਸ ਪਿਆ ਹੈ ਤੇ ਜਾ ਕੇ ਪੀ ਲੈ। ਜਨਾਨੀ ਕਾਹਦੀ ਹੈ, ਸ਼ੇਰਨੀ ਲਿਆ ਕੇ ਘਰ ਬੰਨ੍ਹ ਲਈ ਹੈ। ਨਾ ਚੈਨ ਹੈ ਤੇ ਨਾ ਆਰਾਮ ਹੈ। ਇਥੋਂ ਤੱਕ ਕਿ ਕੰਧਾਂ ਵੀ ਕੰਬਦੀਆਂ ਨੇ।

ਸੁੰਦਰ ਕਵੀ ਉਪਦੇਸ਼ ਕਰਦਾ ਹੁੰਦਾ ਸੀ ਬਿਕ੍ਰਮ ਦੱਤ ਨੂੰ ਤੇ ਜਿਹੜਾ ਕਦੀ-ਕਦੀ ਉਸ ਦੀ ਮੌਜ ਨੂੰ ਵੇਖ ਕੇ ਪੰਡਿਤ ਆਖਦਾ ਹੁੰਦਾ ਸੀ। ਔਰ ਅਕਬਰ ਦੇ ਦਰਬਾਰ ਵਿਚ ਰਹਿਣ ਵਾਲੇ ਬ੍ਰਹਮ ਜੀ ਨੂੰ ਪੰਡਿਤ ਆਖਿਆ ਜਾਂਦਾ ਸੀ। ਤੇ ਅਸਲੀ ਨਾਮ ਸੀ ਉਹਦਾ ਬੀਰਬਲ। ਜਿੰਨਾ ਚਿਰ ਪਿਆਰਿਓ ਵਿਦਿਆ ਨਹੀਂ ਜਾਣਦਾ, ਓਨਾ ਚਿਰ ਪੰਡਿਤ ਨਹੀਂ ਬਣ ਸਕਦਾ।

ਇਕ ਸੁਆਮੀ "ਸੁੰਦਰ ਦਾਸ ਜੀ" ਹੋਏ ਨੇ। ਹੈ ਸੀ ਬ੍ਰਾਹਮਣ ਤੇ ਕੱਦ ਕਾਠ ਬੜਾ ਲੰਬਾ-ਚੌੜਾ ਸੀ। ਭਗਵੇ ਕੱਪੜੇ ਪਾਉਂਦੇ ਸੀ ਤੇ ਲੰਗੋਟੀ ਬੰਨ੍ਹਦੇ ਸੀ, ਪਰ ਪ੍ਰਚਾਰ ਗੁਰਮਤਿ ਦਾ ਕਰਦੇ ਸੀ। ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਤੁਕ ਦਾ ਟੀਕਾ ਕੀਤਾ ਹੈ:-

*"ਬਿਨ ਸੰਤੋਖ ਭੂਖਾ ਨਹੀਂ ਰਾਜਹਿ"*



ਸਾਹਿਬ ਫੁਰਮਾਉਂਦੇ ਨੇ, ਸੰਤੋਖ ਤੋਂ ਬਿਨਾਂ ਭੁੱਖਾ ਨਹੀਂ ਰੱਜ ਸਕਦਾ। ਜਿਸ ਤਰ੍ਹਾਂ ਬਾਲਣ ਪਾਇਆਂ ਕਦੇ ਅੱਗ ਨਹੀਂ ਰੱਜਦੀ। ਕਿੰਨਾ ਜ਼ਬਰਦਸਤ ਪ੍ਰਮਾਣ ਹੈ, ਤੁਸੀਂ ਅੱਗ ਬਾਲ ਲਉ ਤੇ ਫੈਸਲਾ ਇਹ ਕਰ ਲਉ ਕਿ ਬਾਲਣ ਪਾਉਣ ਤੋਂ ਉਦੋਂ ਹਟਣਾ ਹੈ ਜਦੋਂ ਅੱਗ ਰੱਜ ਜਾਏ। ਲੇਕਿਨ ਅੱਗ ਰੱਜਦੀ ਨਹੀਂ, ਉਸ ਵਿਚ ਜਿੰਨਾ ਬਾਲਣ ਹੋਰ ਪਾਵਾਂਗੇ ਲਾਟਾਂ ਓਨੀਆਂ ਹੀ ਤੇਜ਼ ਹੋਰ ਹੋਣਗੀਆਂ। ਇਸੇ ਤਰ੍ਹਾਂ ਮਾਇਆ ਦੇ ਪਦਾਰਥਾਂ ਦਾ ਭੁੱਖਾ ਰੱਜਦਾ ਨਹੀਂ। ਭਾਵੇਂ ਉਸ ਨੂੰ ਦੁਨੀਆਂ ਦੀ ਬਾਦਸ਼ਾਹੀ ਮਿਲ ਜਾਏ, ਉਹ ਫਿਰ ਵੀ ਭੁੱਖੇ ਦਾ ਭੁੱਖਾ ਹੀ ਰਹਿੰਦਾ ਹੈ। ਇਸ ਤੁੱਕ ਦਾ ਟੀਕਾ ਕੀਤਾ ਹੈ "ਸੁਆਮੀ ਸੁੰਦਰ ਦਾਸ" ਜੀ ਨੇ :-

*"ਜਿਉ ਦਸ ਬੀਸ ਪਚਾਸ ਭਏ"*

ਪਹਿਲਾਂ ਆਸਾ ਇਹ ਸੀ ਕਿ ਹੇ ਵਾਹਿਗੁਰੂ! ਜੇ ਦਸਾਂ ਦਾ ਨੋਟ ਵਿਖਾਵੇਂ ਤੇ ਅਸੀਂ ਵੀ ਵੇਖ ਛੱਡੀਏ, ਇਹ ਆਸਾ ਹੈ। ਤੇ ਆਸਾ ਵਾਹਿਗੁਰੂ ਪੂਰੀ ਕਰ ਹੀ ਦਿੰਦਾ ਹੈ। ਔਰ ਉਹ ਜਿਹੜਾ ਆਸਾ ਦੇ ਬਾਅਦ ਇਕ ਖਿਆਲ ਹੁੰਦਾ ਹੈ ਨਾ:-

*"ਦਸ, ਬੀਸ, ਪਚਾਸ ਭਏ"*

ਭਾਵ ਕਿ ਹੇ ਵਾਹਿਗੁਰੂ ਹੁਣ ਵੀਹ ਹੋ ਜਾਣ। ਤੇ ਉਸ ਤੋਂ ਬਾਅਦ ਕਿ ਹੁਣ ਵਾਹਿਗੁਰੂ ਪਚਾਸ ਹੋ ਜਾਣ। ਔਰ ਜੇ ਪੰਜਾਹ ਹੋ ਗਏ ਤੇ ਫਿਰ ਆਸ ਕਿ ਹੁਣ ਸੌ ਬਣ ਜਾਣ। ਇਸੇ ਲਈ ਉਹ ਜਿਹੜੀ ਤ੍ਰਿਸ਼ਨਾ ਹੈ ਨਾ ਇਨਸਾਨ ਦੀ, ਉਹ ਨਹੀਂ ਰੱਜ ਸਕਦੀ। ਭਾਵੇਂ ਉਸ ਨੂੰ ਸਾਰੀ ਦੁਨੀਆਂ ਦਾ ਰਾਜ ਕਿਉਂ ਨਾ ਦਿੱਤਾ ਜਾਏ।

ਪਹਿਲਾਂ ਤੇ ਆਸਾ ਹੀ ਹੁੰਦੀ ਹੈ ਨਾ ਕਿ ਹੇ ਵਾਹਿਗੁਰੂ ਮੇਰਾ ਵਿਆਹ ਹੋ ਜਾਏ। ਫਿਰ ਆਸਾ ਬਦਲਦੀ ਹੈ ਕਿ ਹੇ ਵਾਹਿਗੁਰੂ ਹੁਣ ਇਕ ਕਾਕਾ ਮਿਲ ਜਾਏ। ਕਾਕਾ ਮਿਲ ਜਾਂਦਾ ਹੈ ਤੇ ਨਾਲ ਈ ਇਹ ਅਰਦਾਸ ਨਿਕਲਦੀ ਹੈ ਕਿ ਇਹ ਵੱਡਾ ਹੋਵੇਗਾ, ਫਿਰ ਇਸ ਦੇ ਕਾਕੇ ਦਾ ਵਿਆਹ ਕਰਾਂਗੇ। ਅਜੇ ਕਾਕੇ ਨੇ ਵੱਡਾ ਹੋਣਾ ਹੈ, ਵਿਆਹ ਉਸ ਦਾ ਹੋਣਾ ਹੈ ਤੇ ਆਪਣੀ ਉਮਰ ਆਪੇ ਹੀ ਪੰਜਾਹ ਵਰ੍ਹੇ ਵਧਾ ਲਈ ਕਿ ਕਾਕਾ ਵੱਡਾ ਹੋਵੇਗਾ ਤੇ ਵਿਆਹਾਂਗੇ। ਪਤਾ ਨਹੀਂ ਸਵੇਰੇ ਜਾਗਣਾ ਹੈ ਕਿ ਨਹੀਂ ਜਾਗਣਾ। ਇਸ ਨੂੰ ਹੀ ਤ੍ਰਿਸ਼ਨਾ ਆਖਦੇ ਨੇ, ਖਸਮੁਖਾਣੀ ਬੁਝਦੀ ਹੀ ਨਹੀਂ। ਇਹ ਤਾਂ ਅਗਾਂਹ ਹੀ ਜਾਂਦੀ ਹੈ।

*"ਜਿਉ ਦਸ ਬੀਸ ਪਚਾਸ ਭਏ"*

ਲੇਕਿਨ ਸੁੰਦਰ ਦਾਸ ਕਹਿੰਦੇ ਨੇ ਕਿ ਹੇ ਮੂਰਖਾ, ਹੇ ਬੇਵਕੂਫਾ, ਸੰਤੋਸ਼ ਬਿਨਾਂ ਤੇਰੀ ਭੁੱਖ ਨਹੀਂ ਮਰਨੀ। ਇਸ ਲਈ ਸੰਤੋਸ਼ ਹਾਸਿਲ ਕਰ।



ਗਾਂਈਆਂ ਪਾਲਣੀਆਂ ਇਹ ਵੀ ਇਕ ਧਨ ਹੈ, ਹਾਥੀ ਫੜ ਕੇ ਲਿਆਉਣੇ, ਫਿਰ ਉਹਨਾਂ ਨੂੰ ਮਾਰਕੀਟ ਵਿਚ ਵੇਚਣਾ, ਇਹ ਵੀ ਇਕ ਧਨ ਹੈ। ਰਤਨ ਜਿਹੜੇ ਇਕੱਠੇ ਕਰਨੇ ਨੇ, ਇਹ ਵੀ ਇਕ ਧਨ ਹੈ। ਬਾਜ਼ ਲਿਆਉਣੇ, ਇਹ ਵੀ ਇਕ ਧਨ ਹੈ।

*"ਗੋ ਧਨ, ਗੱਜ ਧਨ,*
*ਪਰ ਜਬ ਆਵੈ ਸੰਤੋਸ਼ ਧਨ,*
*ਸਭ ਧਨ ਧੂੜ ਸਮਾਨ।"*

ਭਾਵ ਕਿ ਜਦੋਂ ਸੰਤੋਖ ਧਨ ਅੰਦਰ ਆ ਜਾਏ, ਤਾਂ ਬਾਕੀ ਦੇ ਧਨ ਮਿੱਟੀ ਜਾਪਦੇ ਨੇ। ਪਰ ਜਦੋਂ ਸੰਤੋਖ ਆ ਜਾਵੇ। ਸੁੰਦਰ ਦਾਸ ਨੇ ਚਾਰ ਲਾਈਨਾਂ ਵਿਚ ਦੋ ਤੁਕਾਂ ਦਾ ਟੀਕਾ ਕੀਤਾ ਹੈ। ਇਹ ਪੰਡਿਤ-ਪੁਣਾ ਹੈ। ਇਸ ਨਾਲ ਉਹ ਪੰਡਿਤ ਬਣਦਾ ਹੈ। ਇਸ ਨਾਲ ਉਹ ਸਿਆਣਾ ਬਣਦਾ ਹੈ, ਇਸ ਨਾਲ ਉਹ ਦਾਨਾ ਬਣਦਾ ਹੈ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਮਿੰਟ-ਮਿੰਟ ਬਾਅਦ ਗੱਲ ਕਰੋ। ਮੇਰਾ ਗਰੀਬ-ਨਿਵਾਜ਼ ਬਾਪੂ ਕਹਿੰਦਾ ਹੈ : ਕਿ ਜੇ ਗਾਂਈ ਦੁੱਧ ਹੀ ਨਹੀਂ ਦਿੰਦੀ ਤੇ ਆਖਦਾ ਹੈ ਆਸਟ੍ਰੇਲੀਆ ਤੋਂ ਲਿਆਇਆ ਹਾਂ ਮੈਂ, ਮੇਰਾ ਪੰਜ ਹਜ਼ਾਰ ਰੁਪਇਆ

ਲੱਗਾ ਹੈ। ਤੇ ਘਰ ਵਾਲੀ ਡੋਲ ਲੈ ਕੇ ਅਗਾਂਹ ਹੋਈ ਕਿ ਦੁੱਧ ਚੋਂਦੇ ਹਾਂ ਤੇ ਗਾਂਈ ਨੇ ਲੱਤ ਮਾਰ ਕੇ ਡੋਲ ਸੁੱਟ ਦਿੱਤਾ। ਕੀ ਫਾਇਦਾ ਇਸ ਗਾਂ ਦਾ, ਕੀ ਫਾਇਦਾ ਹੋਇਆ, ਜਿਹੜੀ ਦੁੱਧ ਨਹੀਂ ਦਿੰਦੀ। ਭਾਵੇਂ ਉਹ ਪੰਜ ਹਜ਼ਾਰ ਦੀ ਹੋਵੇ, ਤੇ ਭਾਵੇਂ ਉਹ ਚੌਦਾਂ ਹਜ਼ਾਰ ਦੀ ਕਿਉਂ ਨਾ ਹੋਵੇ।

*"ਦੂਧ ਬਿਨੁ ਧੇਨ,*
*ਪੰਖ ਬਿਨੁ ਪੰਖੀ"*

ਹਰ ਇਕ ਹਕੂਮਤ ਦਾ ਕੋਈ ਰਾਜ ਪੰਖੀ ਹੁੰਦਾ ਹੈ। ਇਸ ਵੇਲੇ ਹਿੰਦੁਸਤਾਨ ਦੀ ਹਕੂਮਤ ਦਾ ਰਾਜ ਪੰਖੀ ਮੋਰ ਹੈ। ਔਰ ਰਾਜ ਪੰਖੀ ਦਾ ਸ਼ਿਕਾਰ ਕਰਨਾ ਜੁਰਮ ਹੈ। ਤੇ ਜਿਹੜਾ ਰਾਜ ਪੰਖੀ ਦਾ ਸ਼ਿਕਾਰ ਕਰ ਲਏ, ਉਸ ਨੂੰ ਫਾਹੇ ਦੇਣ ਦਾ ਹੁਕਮ ਹੈ।

ਇਸੇ ਤਰ੍ਹਾਂ ਮਾਰੂਥਲ ਦੀਆਂ ਖੇਤੀਆਂ, ਔਰ ਜੇ ਉਸ ਤੇ ਅਸਮਾਨ ਦਾ ਮੀਂਹ ਨਾ ਵਰ੍ਹੇ ਤੇ ਸੁੱਕ ਜਾਂਦੀਆਂ ਨੇ, ਸੜ ਜਾਂਦੀਆਂ ਨੇ।

*"ਦੂਧ ਬਿਨੁ ਧੇਨੁ*
*ਪੰਖ ਬਿਨੁ ਪੰਖੀ"*



ਔਰ ਉਹ ਬਾਦਸ਼ਾਹ ਕਾਹਦਾ, ਜਿਸ ਨੂੰ ਕੋਈ ਸਲਾਮ ਹੀ ਨਹੀਂ ਕਰਦਾ। ਉਹ ਚੱਕਰਵਤੀ ਰਾਜਾ ਕਾਹਦਾ, ਜਿਸ ਨੂੰ ਕੋਈ ਸਿਜਦਾ ਹੀ ਨਹੀਂ ਕਰਦਾ। ਜਿਸ ਦੇ ਸਾਹਮਣੇ ਲੁਕਾਈ ਲੁਕਦੀ ਨਹੀਂ।

*ਜਲ ਬਿਨੁ ਉਤਭੁਜ ਕਾਮਿ ਨਾਹੀ॥*
*ਕਿਆ ਸੁਲਤਾਨੁ ਸਲਾਮ ਵਿਹੂਣਾ*
*ਅੰਧੀ ਕੋਠੀ ਤੇਰਾ ਨਾਮੁ ਨਾਹੀ॥*

(ਪੰਨਾ ੩੫੪)

ਉਹ ਕਾਇਆਂ ਅੰਧੀ ਕੋਠੀ ਹੈ, ਜਿਥੇ ਚੰਮਚਿਠਾਂ ਦੌੜਦੀਆਂ ਨੇ, ਜਿਥੇ ਚੂਹੇ ਦੌੜਦੇ ਨੇ, ਜਿਥੇ ਗਾਲ੍ਹੜ ਦੌੜਦੇ ਨੇ। ਔਰ ਜਿਥੇ ਨਹੀਂ ਵੱਸਦਾ ਸਤਿਨਾਮ-ਵਾਹਿਗੁਰੂ! ਜਿਥੇ ਨਹੀਂ ਨਿਵਾਸ ਸਤਿਨਾਮ-ਵਾਹਿਗੁਰੂ ਦਾ। ਗਰੀਬ-ਨਿਵਾਜ਼ ਸੱਚੇ-ਪਾਤਸ਼ਾਹ ਕਹਿ ਰਹੇ ਨੇ :-

*"ਬਿਨੁ ਬਿਦਿਆ ਕਹਾ ਕੋਈ ਪੰਡਿਤ॥*
*ਬਿਨੁ ਅਮਰੈ ਕੈਸੇ ਰਾਜ ਮੰਡਿਤ॥*
*ਬਿਨੁ ਬੂਝੇ ਕਹਾ ਮਨੁ ਠਹਰਾਨਾ॥*

(ਪੰਨਾ ੧੧੪੦)

ਇਕ ਨਿਰੰਕਾਰ ਨੂੰ ਬੁੱਝਣ ਤੋਂ ਬਿਨਾਂ, ਸਮਝਣ ਤੋਂ ਬਿਨਾਂ, ਜਾਣਨ ਤੋਂ ਬਿਨਾਂ ਮਨ ਨਹੀਂ ਠਹਿਰਦਾ। ਮਨ ਕਾਬੂ ਨਹੀਂ ਆਉਂਦਾ। ਤਿੰਨ ਪ੍ਰਮਾਣ ਦੇ ਕੇ ਚੌਥੇ ਥਾਂ ਹਜ਼ੂਰ ਨੇ ਸੱਟ ਮਾਰੀ ਹੈ ਮੇਰੇ ਤੁਹਾਡੇ ਵਾਸਤੇ!

*"ਸਭੁ ਜਗੁ ਬਉਰਾਨਾ ਨਾਮ ਬਿਨਾ ਜੀ.......,*
*ਸਭੁ ਜਗੁ ਬਉਰਾਨਾ ਨਾਮ ਬਿਨਾ ਜੀ॥"*

*(i)..........."ਬਿਨੁ ਸ੍ਰਵਨਾ ਕਹਾ ਕੋ ਸੁਨਤਾ॥"*

ਭਾਵ ਕਿ ਜਿਸ ਦੇ ਕੰਨ ਸੁਣਦੇ ਨਹੀਂ, ਬੋਲੇ ਨੇ, ਚੌਦਾਂ ਢੋਲ ਵਜਾਈਏ, ਆਵਾਜ਼ ਹੀ ਅੰਦਰ ਨਹੀਂ ਜਾਂਦੀ। ਔਰ ਜੇ ਉਹਦੇ ਵਾਸਤੇ ਕੋਈ ਆਖੇ ਨਾ ਕਿ ਕੁੱਕੜ ਬਾਂਗ ਦੇਵੇ ਨਾ ਤੇ ਇਹ ਉਹਨਾਂ ਵਿਚੋਂ ਸੁਰਾਂ ਪਹਿਚਾਣ ਲੈਂਦਾ ਹੈ ਕਿ ਇਹ ਭੈਰਵੀ ਦੀ ਹੈ, ਇਹ ਸਿੰਧੀ ਭੈਰਵੀ ਦੀ ਹੈ।

*(ii) ........... "ਬਿਨੁ ਨੇਤ੍ਰਾ ਕਹਾ ਕੋ ਪੇਖੈ॥*

ਭਾਵ ਜਿਸ ਦੀਆਂ ਅੱਖਾਂ ਹੀ ਹੈ ਨਹੀਂ ਤੇ ਉਸ ਨੂੰ ਲੱਭਦਾ ਵੀ ਕੁਝ ਨਹੀਂ। ਔਰ ਕਹਿੰਦੇ ਨੇ ਕਿ ਇਹ ਸੂਈ ਵਿਚ ਧਾਗਾ ਪਾ ਲੈਂਦਾ ਹੈ। ਲੇਕਿਨ ਨਜ਼ਰ ਹੈ ਨਹੀਂ, ਵੇਖਣ ਵਾਲੀ ਸ਼ਕਤੀ ਕੋਈ ਹੈ ਨਹੀਂ।



*(iii)........... "ਨਾਮ ਬਿਨਾ ਨਰੁ ਕਹੀ ਨ ਲੇਖੈ॥"*

(ਪੰਨਾ ੧੧੪੦)

*"ਬਿਨੁ ਬੈਰਾਗ ਕਹਾ ਬੈਰਾਗੀ॥"*

ਤੇ ਸਾਹਿਬ ਕਹਿੰਦੇ ਨੇ ਜਿਸ ਦੇ ਅੰਦਰ ਵੈਰਾਗ ਜਾਗਿਆ ਹੀ ਨਹੀਂ। ਔਰ ਜੇ ਉਹ ਆਪਣਾ ਨਾਮ ਰਖਵਾ ਲਏ ਕਿ ਮੈਂ ਬੈਰਾਗੀ ਹਾਂ ਤੇ ਨਾਮ ਰੱਖ ਲੈਣ ਨਾਲ ਤੇ ਉਸ ਨੇ ਬੈਰਾਗੀ ਨਹੀਂ ਨਾ ਬਣ ਜਾਣਾ। ਲੇਕਿਨ ਬੈਰਾਗੀ ਕਦੋਂ ਬਣੇਗਾ?

ਭਾਈ ਸਾਹਿਬ ਭਾਈ ਗੁਰਦਾਸ ਜੀ ਜੋ ਗੁਰਮਤਿ ਦੇ ਬੜੇ ਵੱਡੇ ਟੀਕਾਕਾਰ ਨੇ ਤੇ ਸੱਚੇ ਭਗਤ ਨੇ, ਉਹਨਾਂ ਨੇ ਇਕ ਬਚਨ ਲਿਖਿਆ ਹੈ ਕਿ ਇੰਨੀ ਗਰਮੀ ਹੈ ਕਿ ਬਾਹਰ ਅੱਖਾਂ ਨਹੀਂ ਦਿੱਤੀਆਂ ਜਾਂਦੀਆਂ ਤੇ ਇਕ ਮਾਈ ਨੇ ਆਖਿਆ ਕਿ ਬਾਲਣ-ਬਾਲਣ ਦੀ ਕੀ ਲੋੜ ਹੈ, ਐਵੇਂ ਕੋਲੇ ਖਰਚ ਕਰਨ ਦੀ ਕੀ ਲੋੜ ਹੈ, ਐਵੇਂ ਗੈਸ ਬਾਲਣ ਦੀ ਕੀ ਲੋੜ ਹੈ। ਉਹ ਲਿਆਈ ਅੰਦਰੋਂ ਪਤੀਲਾ। ਉਸ ਵਿਚ ਦੋ ਕਿਲੋ ਪਾਣੀ ਪਾਇਆ ਤੇ ਵਿਚ ਅੱਧਾ ਕਿਲੋ ਦਾਲ ਪਾ ਦਿੱਤੀ ਤੇ ਕਹਿੰਦੀ ਧੁੱਪੇ ਰੱਖ ਕੇ ਰਿੰਨ੍ਹ ਲੈਂਦੇ ਹਾਂ, ਭਾਵੇਂ ਚੌਦਾਂ ਦਿਨ ਹੀ ਕਿਉਂ ਨਾ ਪਈ ਰਹੇ! ਲੇਕਿਨ ਦੁਹਾਈ ਰੱਬ

ਦੀ ਜਿੰਨਾ ਚਿਰ ਆਪਣੀ ਅੱਗ ਨਹੀਂ ਨਾ ਬਾਲੇਗੀ, ਉਹ ਦਾਲ ਉਤਨੀ ਚਿਰ ਨਹੀਂ ਪੱਕ ਸਕੇਗੀ। ਚਾਦਰਾਂ ਤੱਪ ਜਾਣਗੀਆਂ, ਧਰਤੀ ਤੱਪ ਜਾਏਗੀ, ਰੇਤ ਤੱਪ ਜਾਏਗੀ, ਛਾਲੇ ਪੈ ਜਾਣਗੇ, ਲੇਕਿਨ ਜਿੰਨਾ ਚਿਰ ਉਚੇਚੀ ਅੱਗ ਨਾ ਬਾਲੇਗੀ, ਉਤਨੀ ਚਿਰ ਇਸ ਗਰਮੀ ਨੇ ਰੋਟੀਆਂ ਨਹੀਂ ਪਕਾਉਣੀਆਂ, ਇਕ ਦੂਜਾ ਪ੍ਰਮਾਣ ਦਿੰਦੇ ਨੇ :-

*"ਜੈਸੇ ਹੈ ਗ੍ਰੀਖਮ ਰੁਤਿ*
*ਪ੍ਰਗਟੇ ਪ੍ਰਸੇਦ ਅੰਗ॥"*

ਭਾਦਰੋਂ-ਅੱਸੂ ਦਾ ਮੌਸਮ ਹੈ, ਰੋਮ-ਰੋਮ ਚੋਂ ਪਸੀਨਾ ਚੋਅ ਰਿਹਾ ਹੈ। ਅੰਗ-ਅੰਗ ਵਿਚੋਂ ਪਸੀਨਾ ਚੋਅ ਰਿਹਾ ਹੈ। ਤੇ ਕਾਕੇ ਨੂੰ ਆਵਾਜ਼ ਮਾਰੀ, ਛੇਤੀ ਆਈਂ ਇਹ ਮੇਰਾ ਕੁੜਤਾ ਚੁੱਕ ਕੇ ਮੈਨੂੰ ਪੰਜ-ਚਾਰ ਫੂਕਾਂ ਮਾਰੀਂ ਕਿ ਮੇਰਾ ਪਸੀਨਾ ਸੁੱਕ ਜਾਏ। ਸਾਰਾ ਦਿਨ ਭਾਵੇਂ ਕਾਕਾ ਫੂਕਾਂ ਮਾਰਦਾ ਰਹੇ, ਉਸ ਦੀਆਂ ਫੂਕਾਂ ਨਾਲ ਪਸੀਨਾ ਤੇ ਨਹੀਂ ਨਾ ਸੁੱਕ ਜਾਣਾ। ਇਸ ਲਈ ਜਿੰਨਾ ਚਿਰ ਹਵਾ ਨਾ ਵੱਗੇ, ਜਿੰਨਾ ਚਿਰ ਪੱਖਾ ਨਾ ਚੱਲੇ, ਓਨਾ ਚਿਰ ਪਸੀਨਾ ਨਹੀਂ ਸੁੱਕਣਾ।

ਰਾਤ ਨੂੰ ਤ੍ਰੇਲ ਪਈ, ਪਹਾੜ ਗਿੱਲੇ, ਦਰੱਖਤ ਗਿੱਲੇ, ਦਰੱਖਤਾਂ ਦੇ ਪੱਤਿਆਂ ਵਿਚੋਂ ਪਾਣੀ ਦੀਆਂ ਬੂੰਦਾਂ ਟਪਕਣ, ਉਸ ਵਕਤ ਅਗਰ ਕਿਸੇ ਨੂੰ ਤ੍ਰੇਲ ਵਿਚ ਤੁਰਨਾ ਪੈ ਗਿਆ ਤੇ ਜੁੱਤੀ ਭਿੱਜ ਗਈ, ਉਸ ਦੀ ਸੁੱਥਣ ਵੀ ਭਿੱਜ ਗਈ। ਹੈਰਾਨੀ ਦੀ ਗੱਲ ਇੰਨੀ ਕਿ ਜੁੱਤੀ ਭਿੱਜ ਗਈ, ਸਲਵਾਰ ਭਿੱਜ ਗਈ ਤੇ ਚਿੜੀ ਵਿਚਾਰੀ ਧਿਆਈ ਹੀ ਮਰ ਗਈ। ਕਿਉਂ ਮਰ ਗਈ? ਕਿਉਂਕਿ ਪਾਣੀ ਤ੍ਰੇਲ ਦਾ ਸੀ ਤੇ ਤ੍ਰੇਲ ਦਾ ਪਾਣੀ ਹੁਣ ਚਿੜੀ ਕਿਸ ਤਰ੍ਹਾਂ ਪੀ ਲਵੇ? ਕਿਸੇ ਪੱਤੇ ਵੱਲ ਮੂੰਹ ਕਰਕੇ ਚਿੜੀ ਕਿਸ ਤਰ੍ਹਾਂ ਪਾਣੀ ਪੀਵੇ। ਭਾਵੇਂ ਤ੍ਰੇਲ ਪਈ ਹੈ, ਭਾਵੇਂ ਪੱਤੇ ਗਿੱਲੇ ਨੇ, ਭਾਵੇਂ ਦਰੱਖਤਾਂ ਦੇ ਪੱਤਿਆਂ ਦਾ ਪਾਣੀ ਚੋਂਦਾ ਹੈ। ਪਰ ਉਹ ਤੇਰੀ ਪਿਆਸ ਨਹੀਂ ਬੁਝਾਅ ਸਕਦੇ, ਜਿੰਨਾ ਚਿਰ ਤੂੰ ਭਰੇ ਹੋਏ ਭਾਂਡੇ ਵਿਚੋਂ ਪਾਣੀ ਨਹੀਂ ਪੀ ਲੈਂਦੀ। ਜਿਸ ਤਰ੍ਹਾਂ ਤ੍ਰੇਲ ਦਾ ਪਾਣੀ ਪਿਆਸ ਨਹੀਂ ਬੁਝਾਉਂਦਾ। ਜਿਸ ਤਰ੍ਹਾਂ ਸਾਉਣ, ਭਾਦਰੋਂ, ਅੱਸੂ ਦਾ ਮੁੜ੍ਹਕਾ, ਫੂਕਾਂ ਨਹੀਂ ਸੁਕਾਉਂਦੀਆਂ। ਜਿਸ ਤਰ੍ਹਾਂ ਹਾੜ, ਜੇਠ ਦੀ ਗਰਮੀ ਨਾਲ ਤਪਿਆ ਹੋਇਆ ਲੋਹਾ ਰੋਟੀ ਨਹੀਂ ਪਕਾਉਂਦਾ। ਭਾਈ ਸਾਹਿਬ ਕਹਿੰਦੇ ਨੇ ਇਸੇ ਤਰ੍ਹਾਂ ਗੁਰੂ ਦੁਆਰਾ ਕੋਈ ਸਿੱਖ ਵੀ ਅਡੋਲ ਅਵਸਥਾ ਤੇ ਪਹੁੰਚ ਸਕਦਾ ਹੈ। ਗੁਰੂ ਨੂੰ ਛੱਡ ਕੇ ਹੋਰ ਕਿਸੇ ਦੇਵੀ-ਦੇਵਤੇ ਦੀ ਸੇਵਾ ਕੀਤਿਆਂ ਜੰਮਣਾ ਮਰਨਾ ਨਹੀਂ ਮਿਟੇਗਾ। ਕਾਲ-ਚੱਕਰ ਤੇਰਾ ਨਹੀਂ ਮਿਟੇਗਾ। ਜਿਸ ਬਾਪੂ ਨੇ ਤੇਰਾ ਕਾਲ-ਚੱਕਰ ਮਿਟਾਉਣਾ ਹੈ ਨਾ, ਉਸ ਦੀ ਹੀ ਤੂੰ ਸੇਵਾ ਕਰ।

*"ਪ੍ਰਗਟੇ ਨਾਨਕ ਰਾਇ ਪਿਆਰੇ,*
*ਪ੍ਰਗਟੇ ਨਾਨਕ ਰਾਇ॥"*

ਸਮੇਂ ਬਦਲਦੇ ਰਹਿੰਦੇ ਨੇ, ਯੁੱਗ ਬਦਲਦੇ ਰਹਿੰਦੇ ਨੇ। ਇਥੋਂ ਤੱਕ ਕਿ ਇਕ ਦਿਨ ਵਿਚ ਕਈ ਤਬਦੀਲੀਆਂ ਆਉਂਦੀਆਂ ਨੇ। ਇਨਸਾਨੀ ਜ਼ਿੰਦਗੀ ਦੇ ਜਿਹੜੇ ਥੋੜੇ-ਬਹੁਤੇ ਵਰ੍ਹੇ ਸਾਨੂੰ ਮਿਲਦੇ ਨੇ, ਇਹਦੇ ਵਿਚ ਵੀ ਅਸੀਂ ਵੇਖਦੇ ਹਾਂ ਕਿ ਕਈ ਤਬਦੀਲੀਆਂ ਆਉਂਦੀਆਂ ਨੇ।

ਅੱਜ-ਕੱਲ੍ਹ ਭਾਵੇਂ ਕੋਈ ਸੋਨੇ ਦਾ ਮੁਕਟ ਸਿਰ ਤੇ ਚੜ੍ਹਾ ਕੇ ਦਿੱਲੀ ਵਿਚ ਜਲੂਸ ਕਢਵਾ ਲਏ ਕਿ ਮੈਂ ਗੁਰੂ ਹਾਂ, ਤੇ ਇਸ ਵਿਚ ਕੋਈ ਮੁਸ਼ਕਿਲ ਬਾਤ ਨਹੀਂ। ਇਕ ਵਹਿਮ ਜਿਹਾ ਲੋਕਾਂ ਵਿਚ ਪੈ ਗਿਆ ਹੈ ਕਿ ਜਿਸ ਨੂੰ ਮਾਇਆ ਨਾਲ ਤੋਲ ਦੇਈਏ, ਉਹ ਗੁਰੂ ਹੁੰਦਾ ਹੈ। ਤੇ ਹਕੀਕਤ ਇਹ ਹੈ ਕਿ ਜਿਹੜਾ ਮਾਇਆ ਨਾਲ ਤੋਲਿਆ ਹੀ ਗਿਆ ਤੇ ਫਿਰ ਉਸ ਦਾ ਮੁੱਲ ਹੀ ਕੀ ਰਹਿਣਾ ਹੈ? ਜੇ ਦੌਲਤ ਨਾਲ ਤੋਲਿਆਂ ਗੁਰੂ ਬਣਦਾ ਹੈ ਤਾਂ "ਜਵਾਹਰ ਲਾਲ" ਨੂੰ ਦੋ ਵੇਰਾਂ ਤੋਲਿਆ ਹੈ ਹਿੰਦੁਸਤਾਨੀਆਂ ਨੇ। ਜਿਸ ਗੁਰੂ ਦੇ ਗੁਣ ਗਾਉਣ ਵਾਸਤੇ ਤੁਸੀਂ ਬੈਠੇ ਹੋ, ਉਸ ਗੁਰੂ ਜੀ ਦੇ ਆਉਣ ਤੋਂ ਪਹਿਲਾਂ ਦੀ ਹਾਲਤ, ਭਾਈ ਗੁਰਦਾਸ ਜੀ ਨੇ ਨਿਰੂਪਣ ਕੀਤੀ ਹੈ।



ਇਸਲਾਮ ਦੇ 72 ਫਿਰਕੇ ਨੇ ਤੇ ਉਹ 72 ਫਿਰਕੇ ਦੂਜਿਆਂ ਨਾਲ ਲੜਦੇ ਨੇ। ਔਰ ਦੂਜਿਆਂ ਨੂੰ ਚੰਗਾ-ਮੰਦਾ ਕਹਿੰਦੇ ਨੇ। ਤੇ ਜੇ ਕੋਈ ਲੜਨ ਵਾਲਾ ਨਾ ਲੱਭੇ ਤੇ ਆਪਸ ਵਿਚ ਲੜਨ ਬੈਠਦੇ ਨੇ। ਇੰਡੀਆ ਵਿਚ ਲਖਨਊ ਦੇ ਫਸਾਦ ਬਾਰੇ ਤੁਸੀਂ ਕਈ ਵੇਰਾਂ ਸੁਣਦੇ ਹੀ ਹੋ ਨਾ।

*ਰੋਜੇ ਈਦ ਨਿਮਾਜਿ ਕਰਿ*
*ਕਰਮੀ ਬੰਦਿ ਕੀਆ ਸੰਸਾਰਾ।*

ਰੋਜ਼ੇ ਬਣਾ ਦਿੱਤੇ, ਈਦ ਬਣਾ ਦਿੱਤੀ। ਔਰ ਸੰਸਾਰ ਦਿਖਾਵੇ ਦੇ ਕਰਮਾਂ ਵਿਚ ਜਕੜਿਆ ਗਿਆ। ਭਾਈ ਗੁਰਦਾਸ ਜੀ ਕਹਿੰਦੇ ਨੇ ਕਿ ਵੱਧਦੀ ਵੱਧਦੀ ਗੱਲ ਇਥੋਂ ਤੱਕ ਪਹੁੰਚ ਗਈ ਕਿ :-

*"ਪੀਰ ਪੈਕੰਬਰਿ ਅਉਲੀਏ*
*ਗਉਸਿ ਕੁਤਬ ਬਹੁ ਭੇਖ ਸਵਾਰਾ।*

(ਭਾਈ ਗੁਰਦਾਸ, ਵਾਰ ੧/੨੦)

ਕੋਈ ਪੀਰ ਬਣ ਕੇ ਬੈਠ ਗਿਆ, ਕੋਈ ਪੈਗੰਬਰ ਬਣ ਕੇ ਬੈਠ ਗਿਆ। ਕੋਈ ਗੌਸ ਔਰ ਕੁਤਬ ਬਣ ਕੇ ਬੈਠ ਗਿਆ। ਤੇ ਕਰਤਵ ਇਹ ਕਰਨ ਲੱਗ ਪਏ ਕਿ

ਮੰਦਿਰ ਨਹੀਂ ਰਹਿਣ ਦੇਣੇ, ਠਾਕੁਰਦੁਆਰੇ ਨਹੀਂ ਰਹਿਣ ਦੇਣੇ। ਇਹਨਾਂ ਨੂੰ ਢਾਹ ਕੇ ਇਥੇ ਮਸੀਤਾਂ ਬਣਾਉਣੀਆਂ ਨੇ। ਤੁਸੀਂ ਹੁਣ ਵੀ ਇਹ ਜਾਣ ਕੇ ਹੈਰਾਨ ਹੋਵੋਗੇ ਕਿ ਹਿੰਦੁਸਤਾਨ ਵਿਚ ਪਾਕਿਸਤਾਨ ਦੇ ਬਟਵਾਰੇ ਤੋਂ ਬਾਅਦ ਜਿੰਨੀਆਂ ਮਸੀਤਾਂ ਰਹਿ ਗਈਆਂ ਨੇ। ਉਹਨਾਂ ਵਿਚੋਂ ਹਿੰਦੂਆਂ ਦੇ ਕਾਬੂ ਆਈਆਂ ਹੋਈਆਂ ਮਸੀਤਾਂ ਨੇ, ਮੰਦਿਰ ਨੇ, ਠਾਕੁਰਦੁਆਰੇ ਵੀ ਨੇ। ਸਿੱਖਾਂ ਦੇ ਕਬਜ਼ੇ ਵਿਚ ਆਈਆਂ ਹੋਈਆਂ ਮਸੀਤਾਂ ਵਿਚ ਗੁਰਦੁਆਰੇ ਨੇ ਤੇ ਉਥੇ "ਆਸਾ ਦੀ ਵਾਰ" ਲਗਦੀ ਹੈ। ਪਰ ਪਾਕਿਸਤਾਨ ਵਿਚ ਜਿੰਨੇ ਵੀ ਗੁਰਦੁਆਰੇ ਰਹਿ ਗਏ ਨੇ, ਉਹਨਾਂ ਨੂੰ ਉਹਨਾਂ ਨੇ ਬੁੱਚੜਖਾਣੇ ਬਣਾਏ ਹੋਏ ਨੇ। ਆਪਣੀ ਵਰਤੋਂ ਵਿਚ ਫਰਕ ਹੈ।

ਸਾਰੇ ਦੇ ਸਾਰੇ ਜਿਹੜੇ ਆਪਣੇ ਆਪ ਨੂੰ ਇਸਲਾਮ ਦੇ ਅਨੁਆਈ ਸਮਝਦੇ ਸਨ, ਉਹ ਇਸਤਰੀ ਦੇ ਹੀ ਦੁਸ਼ਮਣ ਬਣ ਗਏ। ਜਿਥੇ ਵੀ ਚੰਗੀ ਇਸਤਰੀ ਉਹਨਾਂ ਨੂੰ ਨਜ਼ਰ ਆਈ, ਉਹਨਾਂ ਨੇ ਉਸ ਨੂੰ ਚੁੱਕ ਲਿਆ। ਇਸੇ ਲਈ ਭਾਈ ਜੀ ਕਹਿੰਦੇ ਨੇ ਕਿ ਸਾਰੇ ਦੇਸ਼ ਵਿਚ ਪਾਪ ਦਾ ਵਰਤਾਰਾ ਸੀ। ਹਾਹਾਕਾਰ ਮੱਚੀ ਹੋਈ ਸੀ। ਔਰ ਉੱਚੀ ਸਾਹ ਵੀ ਕੋਈ ਨਹੀਂ ਸੀ ਲੈਂਦਾ। ਸਹਿਮ ਕੇ ਸਾਰੇ ਗੁੱਠੇ ਪਏ ਸਨ। ਇਥੋਂ ਤੱਕ ਕਿ ਕੋਈ ਆਵਾਜ਼ ਵੀ ਨਹੀਂ ਸੀ ਬੁਲੰਦ ਕਰਦਾ। ਔਰ ਕੋਈ ਨੇਕ ਬੰਦਾ ਮਜ਼ਲੂਮਾਂ ਦੀ ਖਾਤਿਰ, ਗਰੀਬਾਂ ਦੀ ਖਾਤਿਰ ਆਵਾਜ਼ ਨਹੀਂ ਸੀ ਉਠਾਉਂਦਾ। ਐਸੇ ਭਿਆਨਕ ਸਮੇਂ ਵਿਚ ਹੀ ਸਾਹਿਬ ਨਾਨਕ ਨਿਰੰਕਾਰੀ ਦਾ ਅਵਤਾਰ ਹੋਇਆ। ਤੇ ਗਰੀਬ-ਨਿਵਾਜ਼ ਨੇ ਅਵਤਾਰ ਧਾਰ ਕੇ ਅਨੰਤ ਧਰਤੀ ਫਿਰੀ ਹੈ ਤੇ ਹਜ਼ੂਰ ਨੇ ਹਿੰਦੁਸਤਾਨ ਤੋਂ ਬਾਹਰ ਵੀ ਅਫਗਾਨਿਸਤਾਨ ਵਿਚ ਚਰਨ ਪਾਏ ਨੇ। ਦਰਿਆ ਦੇ ਕਿਨਾਰੇ-ਕਿਨਾਰੇ, ਤੇ ਈਰਾਨ ਦੇ ਨਾਲ ਲੱਗਦੇ-ਲੱਗਦੇ ਆਪ ਥਾਈਲੈਂਡ ਵੀ ਗਏ ਨੇ। ਔਰ ਇਸ ਤੋਂ ਅਗਾਂਹ ਵੀ ਬੜਾ ਸਫਰ ਕੀਤਾ ਹੈ। ਜਿੰਨਾ ਸਫਰ ਸਾਹਿਬਾਂ ਨੇ ਚਰਨਾਂ ਨਾਲ ਕੀਤਾ ਹੈ ਤੇ ਲੋਕਾਂ ਦੇ ਰੋਗ ਦੂਰ ਕੀਤੇ ਨੇ ਅਜੀਬ ਤਰੀਕੇ ਨਾਲ, ਇੰਨਾ ਹੋਰ ਕਿਸੇ ਹਿੰਦੁਸਤਾਨ ਜਾਂ ਬਾਹਰਲੇ ਪੀਰ-ਪੈਗੰਬਰ, ਅਵਤਾਰ ਨੇ ਨਹੀਂ ਕੀਤਾ।



ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਪੰਦਰ੍ਹਵੀਂ ਵਾਰ ਵਿਚ ਇਕ ਸ਼ਬਦ ਲਿਖਿਆ ਹੈ :-

*ਸਤਿਗੁਰ ਵੈਦੁ ਨ ਸੇਵਿਓ*
*ਰੋਗੀ ਵੈਦੁ ਨ ਰੋਗੁ ਮਿਟਾਵੈ।*

(ਭਾਈ ਗੁਰਦਾਸ, ਵਾਰ ੧੫/੬)

ਸਤਿਗੁਰ ਸੀ ਸੱਚਾ ਵੈਦ, ਸੱਚਾ ਹਕੀਮ। ਉਹਦੀ ਤੇ ਅਸੀਂ ਸੇਵਾ ਕੀਤੀ ਨਹੀਂ

ਤੇ ਜਿਹੜੇ ਲੋਕ ਆਪ ਰੋਗੀ ਸਨ ਉਹਨਾਂ ਦੇ ਦੁਆਰੇ ਤੇ ਅਸੀਂ ਇੱਕਠੇ ਹੋ ਗਏ। ਰੋਗੀ ਤੇ ਆਪ ਰੋਗੀ ਹੈ, ਉਹ ਲੋਕਾਂ ਦੇ ਰੋਗ ਕੀ ਹਟਾਵੇਗਾ ?

***ਕਾਮ ਕ੍ਰੋਧੁ ਵਿਚਿ ਲੋਭੁ ਮੋਹੁ***
***ਦੁਬਿਧਾ ਕਰਿ ਕਰਿ ਧ੍ਰੋਹੁ ਵਧਾਵੈ।***

ਰੋਗੀ ਡਾਕਟਰ ਜਿਹੜਾ ਹੈ, ਉਹ ਕਾਮ ਦਾ ਰੋਗੀ ਹੈ। ਕ੍ਰੋਧ ਦਾ ਰੋਗੀ ਹੈ, ਲੋਭ, ਮੋਹ, ਹੰਕਾਰ ਦਾ ਰੋਗੀ ਹੈ। ਉਸ ਨੂੰ ਤੇ ਪੰਜ ਰੋਗ ਆਪ ਲੱਗੇ ਹੋਏ ਨੇ। ਉਹ ਦੁਬਿਧਾ ਵਧਾ ਸਕਦਾ ਹੈ। ਉਹ ਪਾਰਟੀਆਂ ਬਣਾ ਸਕਦਾ ਹੈ। ਜ਼ਮਾਨੇ ਦੇ ਅਮਨ ਤੇ ਜ਼ਮਾਨੇ ਦੀ ਸ਼ਾਂਤੀ ਨੂੰ ਭੰਗ ਕਰ ਸਕਦਾ ਹੈ। ਪਰ ਉਹ ਲੋਕਾਂ ਦੇ ਰੋਗ ਨਹੀਂ ਮਿਟਾਅ ਸਕਦਾ।

***ਆਧਿ ਬਿਆਧਿ ਉਪਾਧਿ ਵਿਚਿ***
***ਮਰਿ ਮਰਿ ਜੰਮੈ ਦੁਖਿ ਵਿਹਾਵੈ।***

(ਭਾਈ ਗੁਰਦਾਸ, ਵਾਰ ੧੫/੯)

ਆਦੀ, ਬਿਆਦੀ ਤੇ ਉਪਾਦੀ, ਇਹ ਤਿੰਨ ਰੋਗ ਨੇ। ਔਰ ਇਹਨਾਂ ਨੂੰ ਸੰਸਕ੍ਰਿਤ ਵਿਚ ਕਹਿੰਦੇ ਨੇ ਅਧਿਆਤਮਕ, ਅਤਿਦੈਵਕ, ਅਤਿਭੋਤਕ।

"ਅਧਿਆਤਮਕ ਰੋਗ" ਉਹ ਨੇ ਜਿਨ੍ਹਾਂ ਦਾ ਸਿੱਧਾ ਮਨ ਨਾਲ ਤੁਅੱਲਕ ਹੈ। ਚਿੰਤਾ, ਤਪਣਾ, ਖਪਣਾ, ਹਾਵੇ, ਹੌਕੇ। ਭਾਵ ਜਿੰਨੇ ਰੋਗਾਂ ਦਾ ਮਨ ਨਾਲ ਸਬੰਧ ਹੈ, ਉਹ ਅਧਿਆਤਮਕ ਰੋਗ ਨੇ ਤੇ ਜਿਨ੍ਹਾਂ ਰੋਗਾਂ ਦਾ ਸਬੰਧ ਚਮੜੇ ਨਾਲ, ਲਹੂ ਨਾਲ ਤੇ ਹੱਡੀਆਂ ਤੇ ਚਰਬੀ ਨਾਲ ਹੈ, ਉਹ "ਅਤਿਭੋਤਕ ਰੋਗ" ਹੈ। ਤਾਪ ਚੜ੍ਹ ਗਿਆ, ਮੋਹ ਦਾ ਤਾਪ ਚੜ੍ਹ ਗਿਆ, ਪਾਗਲ ਹੋ ਗਿਆ, ਮਾਤਾ ਨਿਕਲ ਆਈ, ਮੂੰਹ ਤੇ ਦਾਗ ਪੈ ਗਏ, ਇਹ ਜਿੰਨੇ ਹੱਡੀਆਂ ਤੇ ਮਾਸ ਔਰ ਲਹੂ ਨਾਲ ਸਬੰਧ ਰੱਖਣ ਵਾਲੇ ਨੇ, ਉਹ ਅਤਿਭੋਤਕ ਰੋਗ ਹੈ। ਔਰ ਜਿਹੜੇ ਕਿਸੇ ਦੇ ਲਾਇਆਂ ਲੱਗਦੇ ਨੇ, ਉਹ "ਅਤਿਦੈਵਕ ਰੋਗ" ਨੇ। ਜਿਵੇਂ ਦੌਲਤ ਨਾਲ ਬੜਾ ਪਿਆਰ ਸੀ ਤੇ ਦੌਲਤ ਕਿਤੇ ਪਰ ਲਾ ਕੇ ਉਡ ਗਈ ਤੇ ਉਸ ਦੇ ਹੌਕੇ ਵਿਚ ਹੀ ਹਾਰਟ ਫੇਲ੍ਹ ਹੋ ਕੇ ਮਰ ਗਿਆ ਤੇ ਜਾਂ ਪਾਗਲ ਹੋ ਗਿਆ। ਇਨ੍ਹਾਂ ਰੋਗਾਂ ਤੋਂ ਅਗਰ ਅਸੀਂ ਉਪਰ ਉਠਣਾ ਹੈ ਤਾਂ ਉਹ ਹੈ ਸਿਮਰਨ। ਜੇ ਇਨ੍ਹਾਂ ਬੀਮਾਰੀਆਂ ਤੋਂ, ਇਨ੍ਹਾਂ ਰੋਗਾਂ ਦਾ ਦੂਰ ਹੋਣਾ ਹੈ ਤਾਂ ਵਾਹਿਗੁਰੂ ਦਾ ਪੱਲਾ ਫੜ ਲਉ। ਫਿਰ ਕਿਸੇ ਵੀ ਤਰ੍ਹਾਂ ਦੀ ਬੀਮਾਰੀ, ਕਿਸੇ ਵੀ ਤਰ੍ਹਾਂ ਦਾ ਰੋਗ ਤੁਹਾਡੇ ਨੇੜੇ ਨਹੀਂ ਆਵੇਗਾ। ਕਿਉਂਕਿ ਵਾਹਿਗੁਰੂ ਦੇ ਸਿਮਰਨ ਵਿਚ ਬਹੁਤ ਤਾਕਤ ਹੈ, ਬਹੁਤ ਸ਼ਕਤੀ ਹੈ। ਔਰ ਇਸ ਤੋਂ ਵੱਡੀ ਸ਼ਕਤੀ ਦੁਨੀਆਂ ਵਿਚ ਕਿਤੇ ਵੀ ਨਹੀਂ ਹੈ ਔਰ ਨਾ ਹੀ ਮਿਲ ਸਕਦੀ ਹੈ।

ਸੋ ਗੁਰਸਿੱਖੋ, ਬੱਚੀਓ ਨਾਮ ਨਾਲ ਜੁੜੋ। ਨਾਮ ਦਾ ਸਤਿਕਾਰ ਕਰੋ ਤੇ ਉਸ ਨੂੰ ਆਪਣੀ ਜ਼ਿੰਦਗੀ ਦਾ ਅਨਮੋਲ ਹਿੱਸਾ ਬਣਾ ਲਵੋ। ਸੋ ਜਿਨ੍ਹਾਂ-ਜਿਨ੍ਹਾਂ ਨੇ ਬਾਣੀ ਦਾ ਸਤਿਕਾਰ ਕੀਤਾ ਹੈ, ਵਾਹਿਗੁਰੂ ਸਭ ਦੇ ਮਨਾਂ ਨੂੰ ਸ਼ਾਂਤੀ ਬਖਸ਼ੇ। ਸਭ ਦੇ ਕਾਰਜ ਸਫਲੇ ਕਰੇ ਤੇ ਲੋਕ-ਪਰਲੋਕ ਦੇ ਸੁੱਖਾਂ ਨਾਲ ਸਾਰਿਆਂ ਦੀ ਝੋਲੀ ਭਰੇ।

*"ਵਾਹਿਗੁਰੂ ਜੀ ਕਾ ਖਾਲਸਾ,*
*ਵਾਹਿਗੁਰੂ ਜੀ ਕੀ ਫਤਹਿ॥"*



# ਪਾਣੀ ਦੀ ਮਹੱਤਤਾ

*"ਪ੍ਰਗਟੇ ਨਾਨਕ ਰਾਇ॥*
*ਪ੍ਰਗਟੇ ਨਾਨਕ ਰਾਇ............॥"*

ਸਾਹਿਬਾਂ ਦੀ ਚਰਨ-ਸ਼ਰਨ ਵਿਚ ਦੋ ਸਿੱਖ ਆਏ ਨੇ। ਔਰ ਬੜੇ ਅਲੌਕਿਕ ਜਿਹੇ ਨਾਮ ਤੁਸੀਂ ਸੁਣੋਗੇ ਤੇ ਹੈਰਾਨ ਹੋ ਜਾਓਗੇ ਕਿ ਇਹੋ ਜਿਹੇ ਨਾਮ ਵੀ ਸੀ ਬਾਬੇ ਨਾਨਕ ਦੇ ਸਿੱਖਾਂ ਦੇ। ਇਕ ਦਾ ਨਾਂ ਲਿਖਿਆ ਹੈ "ਰਾਮਾ ਡੀਡੀ" ਤੇ ਇਕ ਦਾ ਨਾਮ ਲਿਖਿਆ ਹੈ "ਪ੍ਰਿਥਵੀ ਮੱਲ ਸੈਗਲ"। ਇਹ ਦੋਵੇਂ ਬਾਬੇ ਨਾਨਕ ਦੀ ਚਰਨ-ਸ਼ਰਨ ਆਏ ਨੇ ਤੇ ਆ ਕੇ ਨਮਸ਼ਕਾਰ ਕੀਤੀ ਹੈ ਤੇ ਮੱਥਾ ਟੇਕਿਆ ਹੈ। ਫਿਰ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਅਸੀਂ ਤੇਰੇ ਮੰਗਤੇ ਹਾਂ, ਤੇਰੇ ਦਰਬਾਰ ਆਏ ਹਾਂ। ਫਿਰ ਮਹਾਰਾਜ ਕਹਿੰਦੇ, ਕੀ ਚਾਹੁੰਦੇ ਹੋ? ਕਿਸ ਚੀਜ਼ ਦੀ ਲੋੜ ਹੈ? ਤੇ ਪ੍ਰਿਥਵੀ ਮੱਲ ਸੈਗਲ ਤੇ ਰਾਮਾ ਡੀਡੀ ਨੇ ਇਕ ਜ਼ਬਾਨ ਹੋ ਕੇ ਆਖਿਆ, ਮਹਾਰਾਜ! ਕੋਈ ਅਸਾਨ ਤਰੀਕਾ ਦੱਸੋ, ਕੋਈ ਐਸਾ ਉਪਾਅ ਦੱਸੋ ਕਿ ਅਸੀਂ ਵਾਹਿਗੁਰੂ ਨਾਲ ਅਭੇਦ ਹੋ ਜਾਈਏ ਤੇ ਸਾਡਾ ਜੰਮਣ-ਮਰਨ ਵੀ ਮੁੱਕ ਜਾਏ। ਇਸ ਲਈ ਕੋਈ ਉਪਾਅ ਦੱਸੋ। ਤੇ ਸਾਹਿਬ ਕਹਿਣ ਲੱਗੇ, ਪ੍ਰਿਥਵੀ ਮੱਲ ਜੀ, ਰਾਮਾ ਡੀਡੀ ਜੀ, ਦੋ ਤਰ੍ਹਾਂ ਦੇ ਤੱਪ ਨੇ। ਇਕ ਰਾਜਸੀ ਤਾਮਸੀ ਤੇ ਇਕ ਰਾਜਸੀ-ਸ਼ਾਂਤਕੀ। ਉਹ ਕਹਿਣ ਲੱਗੇ, ਮਹਾਰਾਜ ਅਸੀਂ ਦੋਵੇਂ ਹੀ ਨਹੀਂ ਜਾਣਦੇ। ਸਾਹਿਬ ਕਹਿਣ ਲੱਗੇ, ਰਾਜਸੀ-ਤਾਮਸੀ ਤੱਪ ਇਹ ਹੈ ਕਿ ਜਲ ਵਿਚ ਖੜੇ ਹੋਣਾ ਜਾਂ ਧੂਨੀ ਤੱਪਣੀ ਤੇ ਜਾਂ ਸੱਜਾ ਪੈਰ ਚੁੱਕ ਕੇ ਖੱਬੇ ਗੋਡੇ ਉਤੇ ਰੱਖ ਕੇ ਬਾਰ੍ਹਾਂ ਵਰ੍ਹੇ ਖਲੋਤੇ ਰਹਿਣਾ। ਇਹ ਰਾਜਸੀ-ਤਾਮਸੀ ਤੱਪ ਹੈ, ਇਸ ਦੇ ਨਾਲ ਰਿੱਧੀ ਸਿੱਧੀ ਤੇ ਫੁਰ ਪਏਗੀ, ਪਰ ਆਤਮਾ ਪ੍ਰਮਾਤਮਾ ਵਿਚ ਨਹੀਂ ਮਿਲੇਗੀ ਤੇ ਕਾਮ ਕ੍ਰੋਧ ਉਸ ਦਾ ਪੱਲਾ ਨਹੀਂ ਛੱਡੇਗਾ। ਇਸ ਲਈ ਤੁਸੀਂ ਰਾਜਸੀ-ਸ਼ਾਂਤਕੀ ਤੱਪ ਕਰੋ।

ਉਹਨਾਂ ਪੁੱਛਿਆ, ਮਹਾਰਾਜ ਉਹ ਕੀ ਹੈ? ਤੇ ਸਾਹਿਬ ਕਹਿਣ ਲੱਗੇ, ਰਾਜਸੀ-ਸ਼ਾਂਤਕੀ ਤੱਪ ਉਹ ਹੈ ਕਿ ਆਪਣੇ ਨੇਤਰਾਂ ਨੂੰ ਬੁਰੀ-ਨਜ਼ਰ ਨਾਲ ਵੇਖਣੋਂ ਹਟਾਉਣਾ। ਆਪਣੀ ਰਸਨਾ ਨੂੰ ਬੁਰਾਈ ਕਰਨੋਂ, ਚੁਗਲੀ ਕਰਨੋਂ, ਨਿੰਦਾ ਕਰਨੋਂ, ਕਿਸੇ ਦੇ ਦਿਲ ਦੁਖਾਉਣ ਤੋਂ ਹਟਾਉਣਾ। ਕੰਨਾਂ ਨੂੰ ਟੱਪੇ, ਮਾਹੀਏ, ਭੈੜੇ ਗੀਤ ਸੁਣਨੋਂ ਹਟਾਉਣਾ। ਰਸਨਾ ਨੂੰ ਮਾੜੇ ਗੀਤ ਗਾਉਣ ਤੋਂ ਹਟਾਉਣਾ। ਇਹ ਹੈ ਰਾਜਸੀ-ਸ਼ਾਂਤਕੀ ਤੱਪ।

ਭਾਈ ਗੁਰਦਾਸ ਜੀ ਨੇ ਬੜੀ ਸੋਹਣੀ ਵਿਆਖਿਆ ਕੀਤੀ ਹੈ ਇਸ ਦੀ :-

*"ਗੁਰਮੁਖਿ ਹਥਿ ਸਕਥ ਹਨਿ"*

ਸਕਥ ਤੋਂ ਭਾਵ 'ਸ੍ਰੇਸ਼ਟ'। ਭਾਵ ਕਿ ਉਸ ਗੁਰੂ ਕੇ ਸਿੱਖ ਦੇ ਹੱਥ ਸ੍ਰੇਸ਼ਟ ਨੇ :-

*"ਸਾਧਸੰਗਤਿ ਗੁਰ ਕਾਰ ਕਮਾਵੈ।"*

(ਭਾਈ ਗੁਰਦਾਸ, ਵਾਰ ੬/੧੨)

ਭਾਵ ਕਿ ਜਿਹੜਾ ਸੰਗਤ ਵਿਚ ਆਵੇ ਤੇ ਜਿਹੜਾ ਸੰਗਤ ਦੇ ਭਾਂਡੇ ਮਾਂਜੇ, ਲੰਗਰ ਪਕਾਵੇ, ਲੱਕੜੀਆਂ ਲਿਆਵੇ। ਔਰ ਜਿਹੜਾ ਗੁਰੂ ਕੀ ਸੰਗਤ ਜਾਣ ਕੇ ਸੇਵਾ ਕਰਦਾ ਹੈ, ਉਸ ਦੇ ਹੱਥ ਪਵਿੱਤਰ ਨੇ। ਸਿੱਖਾਂ ਫਿਰ ਪੁਛਿੱਆ, ਮਹਾਰਾਜ ਕਾਰ ਕਿਹੋ ਜਿਹੀ, ਸੇਵਾ ਕਿਹੋ ਜਿਹੀ? ਭਾਈ ਗੁਰਦਾਸ ਜੀ ਕਹਿੰਦੇ ਨੇ :-

*"ਪਾਣੀ ਪਖਾ ਪੀਹਣਾ"*

ਭਾਵ ਕਿ ਮੌਸਮ ਦੇ ਲਿਹਾਜ਼ ਨਾਲ ਪਾਣੀ ਦੀ ਸੇਵਾ ਕਰੇ।

*"ਪਖਾ"*

ਮੌਸਮ ਦੇ ਲਿਹਾਜ਼ ਨਾਲ, ਸਮੇਂ ਦੇ ਲਿਹਾਜ਼ ਨਾਲ ਤੇ ਦੇਸ਼ ਦੇ ਹਿਸਾਬ ਨਾਲ ਪੱਖਾ ਫੇਰੇ।



*"ਪੀਹਣਾ"*

ਆਪਣੀ ਹੱਥੀਂ ਦਾਣੇ ਚੱਕੀ ਵਿਚ ਪਾ ਕੇ, ਉਸ ਦਾ ਆਟਾ ਬਣਾ ਕੇ, ਰੋਟੀ ਬਣਾ ਕੇ ਤੇ ਧਰਮਸ਼ਾਲਾ ਵਿਚ ਸਿੱਖਾਂ ਨੂੰ ਛਕਾਵੇ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਨੇ :-

*"ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ ਲਾਇਆ ਤਿਤੁ ਲਾਗਾ॥ ੧॥*

(ਪੰਨਾ ੯੯੧)

*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*

(ਭਾਈ ਗੁਰਦਾਸ, ਵਾਰ ੬/੧੨)

ਜਦੋਂ ਸਿੱਖ ਦੇ ਘਰ ਸਿੱਖ ਆ ਜਾਏ ਤੇ ਸਿੱਖ ਦੌੜ ਕੇ ਪਾਣੀ ਲਿਆਵੇ ਤੇ ਸਿੱਖ ਦੇ ਚਰਨ ਧੋਵੇ। ਔਰ ਉਹ ਪਾਣੀ ਜਿਸ ਨਾਲ ਚਰਨ ਧੋਤੇ ਨੇ, ਉਸ ਨੂੰ ਗੰਦਾ-ਮੰਦਾ ਜਾਣ ਕੇ ਬਜ਼ਾਰ ਵਿਚ ਨਾ ਡੋਲ੍ਹੇ, ਬਲਕਿ ਉਸ ਨੂੰ ਸਿੱਖ ਦੇ ਚਰਨਾਂ ਦਾ ਅੰਮ੍ਰਿਤ ਜਾਣ ਕੇ ਛੱਕ ਜਾਏ। ਇਹ ਝਾਤੀ ਅਸਾਂ ਆਪਣੇ ਅੰਦਰ ਪਾਉਣੀ ਹੈ ਕਿ ਸਾਡੇ ਅੰਦਰ ਕਿੰਨਾ ਕੁ

ਗੁਰੂ ਕੇ ਸਿੱਖ ਦਾ ਪਿਆਰ ਹੈ? ਅਸੀਂ ਗੁਰੂ ਕੇ ਸਿੱਖ ਨੂੰ ਕਿੰਨਾ ਕੁ ਆਦਰ ਦਿੰਦੇ ਹਾਂ?

*"ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*
*ਗੁਰਬਾਣੀ ਲਿਖਿ ਪੋਥੀਆ*

*"ਤਾਲ"*

ਭਾਵ ਕਿ ਛੈਣੇ ਵਜਾਉਣੇ ਆਉਂਦੇ ਹੋਣ ਸਿੰਘ ਨੂੰ।

*"ਮ੍ਰਿਦੰਗ"*

ਢੋਲਕੀ ਨਾਲੋਂ ਲੰਬਾ ਸਾਜ਼ ਹੁੰਦਾ ਸੀ, ਜ਼ਰਾ ਬਰੀਕ ਜਿਹਾ ਹੁੰਦਾ ਸੀ। ਪਹਿਲਾਂ ਸਾਜ਼ ਮ੍ਰਿਦੰਗ ਹੀ ਸੀ। ਤਬਲਾ ਬਾਅਦ ਵਿਚ ਬਣਿਆ। ਸਿੰਘ ਨੂੰ ਮ੍ਰਿਦੰਗ ਵੀ ਵਜਾਉਣੀ ਆਉਂਦੀ ਹੋਵੇ, ਯਾਨੀ ਪੂਰਾ ਕੀਰਤਨੀਆ ਹੋਵੇ।

ਤੇ—

*ਨਮਸਕਾਰ ਡਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।*

(ਭਾਈ ਗੁਰਦਾਸ, ਵਾਰ ੬/੧੨)

ਭਾਵ ਕਿ ਜਦੋਂ ਵੀ ਕਿਤੇ ਗੁਰੂ ਕਾ ਭਾਈ, ਗੁਰੂ ਕਾ ਸਿੱਖ ਮਿਲ ਪਵੇ ਤਾਂ ਨਮਸ਼ਕਾਰ ਕਰਨੀ, ਬਾਂਹਾਂ ਗਜ਼-ਗਜ਼ ਲੰਬੀਆਂ ਕਰ ਲੈਣੀਆਂ। ਉਸ ਨੂੰ ਆਪਣੇ ਕੰਠ ਨਾਲ ਲਾਉਣਾ। ਗੁਰਬਾਣੀ ਦੀ ਰੌਸ਼ਨੀ ਵਿਚ ਕੰਠ ਨਾਲ ਲਾਉਣਾ।



*"ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ॥"*

*(ਪੰਨਾ ੭੨੫)*

ਸਿੱਖ ਤੋਂ ਸਦਕੇ-ਸਦਕੇ ਹੋ ਜਾਣਾ।

*ਕਿਰਤਿ ਵਿਰਤਿ ਕਰਿ ਧਰਮ ਦੀ*
*ਹਥਹੁ ਦੇ ਕੈ ਭਲਾ ਮਨਾਵੈ।*
*ਪਾਰਸੁ ਪਰਸਿ ਅਪਰਸਿ ਹੋਇ*
*ਪਰ ਤਨ ਪਰ ਧਨ*
*ਹਥੁ ਨ ਲਾਵੈ।*
*ਗੁਰ ਸਿਖ ਗੁਰ ਸਿਖ ਪੂਜ ਕੈ*
*ਭਾਇ ਭਗਤਿ ਭੈ ਭਾਣਾ ਭਾਵੈ।*
*ਆਪੁ ਗਵਾਇ ਨ ਆਪੁ ਗਣਾਵੈ॥ ੧੨॥*

(ਭਾਈ ਗੁਰਦਾਸ, ਵਾਰ ੬/੧੨)

ਭਾਵ ਕਿ ਤੂੰ ਆਪਣੀ ਹਉਮੈ ਮਿਟਾ ਦੇਹ। ਔਰ ਆਪਣੀ ਗਿਣਤੀ ਨਾ ਕਰਾਵੇ

ਕਿ ਗੁਰਦੁਆਰੇ ਦਾ ਫਰਸ਼ ਮੈਂ ਲਵਾਇਆ ਹੈ, ਸੰਗਮਰਮਰ ਦਾ ਦਰਵਾਜ਼ਾ ਮੈਂ ਲਵਾਇਆ। ਪਰ ਇਹ ਸਭ ਤੂੰ ਲਿਆਂਦਾ ਕਿਥੋਂ? ਇਹ ਸਭ ਦਿੱਤਾ ਕਿਸ ਨੇ? ਫਿਰ ਕਿਉਂ ਤੂੰ ਕਹਿੰਦਾ ਹੈਂ ਕਿ ਇਹ ਸਭ ਕੁਝ ਮੈਂ ਲਵਾਇਆ ਹੈ। ਇਹ ਸਭ ਕੁਝ ਦੇਣ ਵਾਲਾ ਤੇ ਦਾਤਾ ਕੋਈ ਹੋਰ ਹੈ, ਜਿਸ ਨੂੰ ਅਸੀਂ ਜਾਣਦੇ-ਪਹਿਚਾਣਦੇ ਨਹੀਂ। ਜਿਸ ਦੇ ਨਾਲ ਸਾਡਾ ਸਨੇਹ ਕੋਈ ਨਹੀਂ।

*ਗੁਰੂ ਦੁਆਰੈ ਜਾਨਿ ਚਲਿ*
*ਸਾਧਸੰਗਤਿ ਚਲਿ ਜਾਇ ਬਹੰਦੇ।*
*ਧਾਵਨ ਪਰਉਪਕਾਰ ਨੋ*
*ਗੁਰ ਸਿਖਾ ਨੋ ਖੋਜਿ ਲਹੰਦੇ।*
*ਦੁਬਿਧਾ ਪੰਥਿ ਨ ਧਾਵਨੀ*
*ਮਾਇਆ ਵਿਚਿ ਉਦਾਸੁ ਰਹੰਦੇ।*
*ਬੇਦਿ ਖਲਾਸੀ ਬੰਦਗੀ*
*ਵਿਰਲੇ ਕੇਈ ਹੁਕਮੀ ਬੰਦੇ।*

(ਭਾਈ ਗੁਰਦਾਸ, ਵਾਰ ੬/੧੩)



ਆਪਣੀਆਂ ਇੰਦਰੀਆਂ ਰੋਕੋ, ਹੱਥ ਰੋਕੋ, ਪੈਰ ਰੋਕੋ, ਕੰਨ ਰੋਕੋ, ਅੱਖਾਂ ਰੋਕੋ, ਔਰ ਇਸ ਨੂੰ ਰੱਬ ਵੱਲ ਲਾਉ। ਕਿਉਂਕਿ ਇਹ ਰਾਜਸੀ-ਸ਼ਾਂਤਕੀ ਤੱਪ ਹੈ। ਇਸ ਦੇ ਨਾਲ ਨਿਰੰਕਾਰ ਤੁਹਾਡੇ ਉਤੇ ਪ੍ਰਸੰਨ ਹੋਵੇਗਾ। ਨਿਰੰਕਾਰ ਦੀ ਤੁਹਾਡੇ ਉਤੇ ਦਇਆ ਹੋਵੇਗੀ। ਤੇ ਗਰੀਬ-ਨਿਵਾਜ਼ ਸਾਹਿਬ ਸੱਚੇ ਪਾਤਸ਼ਾਹ ਨੇ ਉਪਦੇਸ਼ ਕਰਦਿਆਂ-ਕਰਦਿਆਂ ਕਿਹਾ ਕਿ ਤੁਰ ਕੇ ਗੁਰਦੁਆਰੇ ਜਾਣਾ ਆਪ। ਔਰ ਇਕਾਗਰ ਚਿੱਤ ਹੋ ਕੇ ਕਥਾ ਕੀਰਤਨ ਸੁਣਨਾ ਤੇ ਜਾਪ ਵਾਹਿਗੁਰੂ ਜੀ ਦਾ ਕਰਨਾ। ਔਰ ਨਾ ਹੀ ਆਲਸ ਕਰਨਾ ਤੇ ਨਾ ਸੁਸਤੀ ਕਰਨੀ। ਇਹ ਗੁਰੂ ਦੇ ਰਿਹਾ ਹੈ ਦਾਨ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਮਹਾਂਵਾਕ ਹੈ:-

(i) ..............."ਗੁਰੂ ਕੀ ਹੈ?"

(ii) ..............."ਗੁਰੂ ਸਾਨੂੰ ਦਿੰਦਾ ਕੀ ਹੈ?"

(iii) ................."ਗੁਰੂ ਦੀ ਮਿਹਰਬਾਨੀ ਕੀ ਹੈ?"

ਤੇ ਗਰੀਬ-ਨਿਵਾਜ਼ ਗੁਰੂ ਗ੍ਰੰਥ ਸਾਹਿਬ ਜੀ ਹੋਕਾ ਦੇ ਕੇ ਕਹਿੰਦੇ ਨੇ ਕਿ ਜਿਹੜਾ ਸਤਿਗੁਰੂ ਹੈ ਨਾ ਸੱਚੀ-ਮੁੱਚੀ ਦਾ ਸਤਿਗੁਰੂ, ਪੂਰਾ ਸਤਿਗੁਰੂ, ਉਸ ਦੀ ਗੱਲ ਕਰਦੇ ਨੇ ਗੁਰੂ ਗ੍ਰੰਥ ਸਾਹਿਬ ਜੀ। ਕਹਿੰਦੇ ਨੇ, ਜਿਹੜੇ ਆਤਮਿਕ ਮੌਤ ਮਰ ਚੁੱਕੇ ਸਨ ਨਾ, ਭਾਵ ਕਿ ਵਾਹਿਗੁਰੂ ਆਖਣਾ ਹੀ ਜਿਨ੍ਹਾਂ ਨੂੰ ਔਖਾ ਹੋ ਗਿਆ ਸੀ, ਉਹਨਾਂ ਦੇ ਅੰਦਰ

ਫਿਰ ਜਾਨ ਪਾ ਦਿੱਤੀ, ਉਹਨਾਂ ਅੰਦਰ ਫਿਰ ਸਵਾਸ ਪਾ ਦਿੱਤੇ। ਫਿਰ ਉਹਨਾਂ ਨੂੰ ਵਾਹਿਗੁਰੂ ਦੇ ਪੁਜਾਰੀ ਬਣਾ ਦਿੱਤਾ। ਜਿਹੜੇ ਆਤਮਿਕ ਤੌਰ ਤੇ ਰੱਬ ਨਾਲੋਂ, ਵਾਹਿਗੁਰੂ ਨਾਲੋਂ, ਪਰਮੇਸ਼ਰ ਨਾਲੋਂ ਵਿਛੜ ਗਏ ਸਨ, ਪਰ ਸਤਿਗੁਰੂ ਨੇ ਉਹਨਾਂ ਨੂੰ ਫਿਰ ਲਿਆ ਕੇ ਜੋੜ ਦਿੱਤਾ ਵਾਹਿਗੁਰੂ ਨਾਲ। ਔਰ ਜਿਹੜੇ ਪਸ਼ੂ ਬਿਰਤੀ ਬਣ ਗਏ ਸਨ, ਜਿਹੜੇ ਰਾਕਸ਼ਸ਼ ਬਿਰਤੀ ਬਣ ਗਏ ਸਨ, ਜਿਹੜੇ ਪ੍ਰੇਤ ਬਿਰਤੀ ਬਣ ਗਏ ਸਨ ਅਰਥਾਤ ਵਾਹਿਗੁਰੂ ਨੂੰ ਭੁਲਾਉਣ ਵਾਲੇ, ਲੇਕਿਨ ਸਤਿਗੁਰੂ ਨੇ ਐਸੀ ਰਹਿਮਤ ਕੀਤੀ ਕਿ ਉਹਨਾਂ ਨੂੰ ਵਾਹਿਗੁਰੂ ਦਾ ਨਾਮ ਸੁਣਨ ਵਾਲੇ ਸ੍ਰੋਤੇ ਬਣਾ ਦਿੱਤਾ। ਉਹਨਾਂ ਨੂੰ ਵਾਹਿਗੁਰੂ ਦੇ ਨਾਮ ਦਾ ਕੀਰਤਨ ਕਰਨ ਵਾਲਾ ਕੀਰਤਨੀਆਂ ਬਣਾ ਦਿੱਤਾ।

***ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥***

(ਪੰਨਾ ੬੧੪)

ਉਹ ਪੂਰਾ ਗੁਰੂ ਕੌਣ ਹੈ?

***"ਪ੍ਰਗਟੇ ਨਾਨਕ ਰਾਇ ਪਿਆਰੇ, ਪ੍ਰਗਟੇ ਨਾਨਕ ਰਾਇ.............॥***

ਭਾਈ ਕੈਪਟਨ ਪਿਆਰਾ ਸਿੰਘ ਹੁੰਦੇ ਸਨ। ਉਹਨਾਂ ਨੇ ਆਪਣੇ ਦੋ ਲੜਕੇ ਵਿਆਹੇ। ਔਰ ਆਪ ਵੀ ਬੜੇ ਤਗੜੇ ਜਵਾਨ ਸਨ। ਜਿਸ ਵੇਲੇ ਰਿਸ਼ਤੇ ਹੋਣ ਲੱਗੇ ਨਾ ਦੋਵੇਂ ਕਾਕਿਆਂ ਦੇ ਤੇ ਉਠ ਕੇ ਹੱਥ ਜੋੜ ਕੇ ਖਲੋ ਕੇ ਕਹਿਣ ਲੱਗਾ, "ਮਹਾਰਾਜ ਜੀ! ਮੇਰੇ ਕੁੜਮ ਬਣਨ ਵਾਲਿਓ, ਮੈਨੂੰ ਗਹਿਣੇ ਦੀ ਲੋੜ ਨਹੀਂ, ਮੈਨੂੰ ਪੈਸੇ ਦੀ ਲੋੜ ਨਹੀਂ। ਬੱਸ ਮੈਨੂੰ ਕੁੜੀਆਂ ਉਹ ਚਾਹੀਦੀਆਂ ਨੇ ਜਿਨ੍ਹਾਂ ਨੂੰ ਕੀਰਤਨ ਕਰਨਾ ਆਉਂਦਾ ਹੋਵੇ। ਜੇ ਤੁਸਾਂ ਅਜੇ ਤੱਕ ਉਹਨਾਂ ਨੂੰ ਨਹੀਂ ਸਿਖਾਇਆ ਤੇ ਜਾਉ ਦੋ ਚਾਰ ਮਹੀਨੇ ਲਗਾ ਕੇ ਉਹਨਾਂ ਨੂੰ ਕੀਰਤਨ ਸਿਖਾ ਦਿਉ। ਫਿਰ ਵਿਆਹ ਕਰ ਲਵਾਂਗੇ।"

"ਭਾਈ ਪਿਆਰਾ ਸਿੰਘ" ਜੀ ਦੀ ਘਾਲਣਾ ਵੱਲ ਜ਼ਰਾ ਵੇਖਿਓ। ਸਵੇਰੇ ਉੱਠਣਾ, ਨੂੰਹਾਂ, ਧੀਆਂ, ਘਰ ਵਾਲੀ ਤੇ ਬੱਚੇ ਇਕੱਠੇ ਕਰਕੇ ਸਵੇਰੇ "ਆਸਾ ਦੀ ਵਾਰ" ਦਾ ਪੂਰਾ ਕੀਰਤਨ ਘਰ ਕਰਨਾ ਤੇ ਫਿਰ ਸਭ ਤੋਂ ਪਹਿਲਾਂ ਗੁਰਦੁਆਰੇ ਜਾਣਾ। ਕਿੰਨੀ ਘਾਲਣਾ ਹੁੰਦੀ ਸੀ ਉਹਨਾਂ ਦੀ!

"ਭਾਈ ਗੁਰਦਾਸ ਜੀ" ਇਕ ਬਚਨ ਲਿਖਦੇ ਹਨ ਕਿ ਜੇ ਸਿੱਖ ਗੁਰੂ ਦਾ ਬਣ ਜਾਵੇ ਤੇ ਫਿਰ ਗੁਰੂ ਉਸ ਨਾਲ ਕਿੰਨਾ ਕੁ ਪਿਆਰ ਕਰਦਾ ਹੈ, ਗੁਰੂ ਉਸ ਨੂੰ ਕੀ ਕੁਝ ਦਿੰਦਾ ਹੈ? ਤਾਂ ਭਾਈ ਜੀ ਕਹਿੰਦੇ ਨੇ :-

***"ਪਾਣੀ ਕਾਠੁ ਨ ਡੋਬਈ"***

(ਭਾਈ ਗੁਰਦਾਸ, ਵਾਰ ੧੩/੧੫)

ਭਾਵ ਕਿ ਜਿਹੜਾ ਪਾਣੀ ਹੈ ਉਹ ਲੱਕੜੀ ਨੂੰ ਨਹੀਂ ਡੋਬਦਾ। ਇਕ ਜਗ੍ਹਾ ਹੋਰ ਵੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਆਇਆ ਹੈ :-

*"ਆਪਨੜਾ ਪੁਤੁ ਪਾਲਿ ਨ ਨੀਰਿ ਡੁਬਾਇਆ।"*

(ਭਾਈ ਗੁਰਦਾਸ, ਵਾਰ ੨੦/੧੨)

ਜਿਹੜਾ ਪਾਣੀ ਹੈ ਉਹ ਕਾਠ ਨੂੰ ਡੋਬਦਾ ਨਹੀਂ, ਲੱਕੜੀ ਨੂੰ ਡੋਬਦਾ ਨਹੀਂ। ਇਕ ਸਿੱਖ ਨੇ ਪੁਛਿਆ, ਅਸੀਂ ਕਈ ਵਾਰੀ ਸੁਣਿਆ ਹੈ ਕਿ ਪਾਣੀ ਲੱਕੜੀ ਨੂੰ ਡੋਬਦਾ ਨਹੀਂ; ਇਹ ਕੋਈ ਨਵੀਂ ਗੱਲ ਤਾਂ ਨਹੀਂ ਦੱਸੀ ਤੁਸੀਂ! ਤੇ ਭਾਈ ਸਾਹਿਬ ਜੀ ਵੀ ਡਰਾਮੇ ਵਾਲੇ ਸੀ ਤੇ ਕਹਿੰਦੇ ਮੇਰੇ ਕੋਲੋਂ ਤੂੰ ਇਹ ਪੁੱਛ ਕਿ ਪਾਣੀ ਲੱਕੜੀ ਨੂੰ ਕਿਉਂ ਨਹੀਂ ਡੁਬੋ ਸਕਦਾ? ਫਿਰ ਕਹਿੰਦਾ ਹਾਂ ਭਾਈ ਜੀ ਇਹ ਗੱਲ ਤਾਂ ਨਵੀਂ ਹੈ ਕਿ ਪਾਣੀ ਲੱਕੜੀ ਨੂੰ ਕਿਉਂ ਡੁਬੋ ਨਹੀਂ ਸਕਦਾ। ਫਿਰ ਇਸ ਦਾ ਕਾਰਨ ਦੱਸੋ। ਤਾਂ ਭਾਈ ਜੀ ਕਹਿੰਦੇ ਪਾਣੀ ਲੱਕੜੀ ਨੂੰ ਇਸ ਕਰਕੇ ਨਹੀਂ ਡੁਬਾਉਂਦਾ ਕਿਉਂਕਿ ਉਸ ਨੂੰ ਲੱਜਾ, ਇਸ ਨੇ ਲੱਕੜੀ ਨੂੰ ਪੁੱਤ ਬਣਾ ਕੇ ਪਾਲਿਆ ਹੁੰਦਾ ਹੈ। ਇਸ ਦੀਆਂ ਜੜ੍ਹਾਂ ਵਿਚ ਪ੍ਰਵੇਸ਼ ਕਰਕੇ, ਇਸ ਦੀਆਂ ਸ਼ਾਖਾਵਾਂ ਵਿਚ ਪ੍ਰਵੇਸ਼ ਕਰਕੇ, ਲੋਰੀਆਂ ਸੁਣਾ ਕੇ ਮੈਂ ਇਸ ਨੂੰ ਪਾਲਿਆ ਹੁੰਦਾ ਹੈ। ਤੇ ਇਹੋ ਜਿਹਾ ਕੋਈ ਬੇਵਕੂਫ ਪਿਉ ਹੈ ਜਿਹੜਾ ਪੁੱਤ ਨੂੰ ਮਲਾਈਆਂ ਖਵਾ ਲੈ, ਸ਼ਹਿਦ ਖਵਾ ਲੈ, ਦੁੱਧ ਪਿਆ ਲਵੇ ਤੇ ਫਿਰ ਜਦੋਂ ਜਵਾਨ ਹੋ ਜਾਵੇ ਪੰਜੀਆਂ ਵਰ੍ਹਿਆਂ ਦਾ ਤੇ ਫਿਰ ਗਲ ਘੁੱਟ ਕੇ ਮਾਰ ਦੇਵੇ। ਐਸਾ ਹੈ ਕੋਈ ਬਾਪ ਦੁਨੀਆਂ ਵਿਚ? ਇਸ ਲਈ ਪਾਣੀ ਕਹਿੰਦਾ ਹੈ ਮੈਂ ਇਸ ਨੂੰ ਨਹੀਂ ਡੋਬਣਾ, ਕਿਉਂਕਿ ਮੇਰਾ ਪੁੱਤ ਜੋ ਹੋਇਆ। ਲੱਕੜੀ ਦੇ ਸਿਰ ਤੇ ਆਉਂਦਾ ਹੈ ਆਰਾ। ਉਹਦੇ ਨਾਲੋਂ ਚੀਰ ਕੇ ਟੁਕੜੇ-ਟੁਕੜੇ ਹੋ ਜਾਂਦੀ ਹੈ। ਉਸ ਦੇ ਟੁਕੜੇ ਫਿਰ ਲਗਦੇ ਨੇ ਜਹਾਜ਼ ਨਾਲ ਤੇ ਜਹਾਜ਼ ਜਦੋਂ ਮੁਕੰਮਲ ਹੋ ਜਾਂਦਾ ਹੈ। ਫਿਰ ਉਹ ਕਾਠ ਆਪਣੇ ਪਿਉ ਦੇ ਸਿਰ ਤੇ ਚੜ੍ਹ ਕੇ ਦੌੜਦਾ ਹੈ। ਪਰ ਬਾਪ ਫਿਰ ਵੀ ਜਰਦਾ ਹੈ ਸਭ ਕੁਝ। ਜਹਾਜ਼ ਭਾਰ ਨੂੰ ਤਿਆਗਦਾ ਤੇ ਪਾਣੀ ਜਹਾਜ਼ ਨੂੰ ਨਹੀਂ ਡੋਬਦਾ। ਕਹਿਣ ਲੱਗਾ, ਪੁੱਤ, ਵੈਸੇ ਤੇ ਮੈਂ ਲੋਹੇ ਨੂੰ ਡੋਬ ਦਿੰਦਾ ਹਾਂ, ਲੇਕਿਨ ਇਸ ਨੇ ਤੇਰਾ ਲੜ ਫੜ ਲਿਆ ਹੈ। ਇਸ ਲਈ ਮੈਂ ਇਸ ਨੂੰ ਨਹੀਂ ਡੋਬਣਾ।

ਲੱਕੜੀ ਵਿਚ ਵੀ ਅੱਗ ਹੈ ਤੇ ਸਮੁੰਦਰ ਵਿਚ ਵੀ ਅੱਗ ਹੈ। ਕਰੋੜਾਂ ਟਨ ਪਾਣੀ ਰੋਜ਼ ਸਮੁੰਦਰ ਵਿਚ ਸੜ ਜਾਂਦਾ ਹੈ। ਔਰ ਜਿਥੇ ਦੋ ਅਗਨੀਆਂ ਮਿਲ ਜਾਣ ਉਥੇ ਭਾਂਬੜ ਮੱਚਣਾ ਚਾਹੀਦਾ ਹੈ ਕਿ ਨਹੀਂ? ਉਥੇ ਲਾਟਾਂ ਨਿਕਲਣੀਆਂ ਚਾਹੀਦੀਆਂ ਹਨ ਕਿ ਨਹੀਂ? ਇਹ ਭਾਈ ਗੁਰਦਾਸ ਜੀ ਦੀ ਚੁੱਭੀ ਹੈ ਕਿ ਪਾਣੀ ਆਪਣੇ ਵਿਚ

ਅੱਗ ਰੱਖਦਾ ਹੋਇਆ ਆਪ ਤੇ ਭਾਵੇਂ ਕਈ ਟਨ ਰੋਜ਼ ਸੜ ਜਾਵੇ, ਪਰ ਆਪਣੇ ਪੁੱਤ ਕਾਠ ਨੂੰ ਤੱਤੀ ਹਵਾ ਨਹੀਂ ਲੱਗਣ ਦਿੰਦਾ। ਉਸ ਨੂੰ ਸਾੜਨ ਨਹੀਂ ਦਿੰਦਾ।

***"ਪੈਟੈ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ।"***

(ਭਾਈ ਗੁਰਦਾਸ, ਵਾਰ ੧੩/੧੫)

ਇਕ ਸਿੱਖ ਉਠ ਕੇ ਖਲੋ ਗਿਆ ਤੇ ਕਹਿਣ ਲੱਗਾ, ਭਾਈ ਜੀ, ਕਾਠ ਪੁੱਤਰ ਹੈ? ਉਹਨਾਂ ਕਿਹਾ, ਹਾਂ। ਤੇ ਸਿੰਘ ਨੇ ਕਿਹਾ, ਕੀ ਚੰਦਨ ਨੂੰ ਪਾਣੀ ਡੋਬ ਦਿੰਦਾ ਹੈ? ਭਾਈ ਜੀ ਨੇ ਆਖਿਆ, ਹਾਂ। ਤਾਂ ਸਿਖ ਕਹਿਣ ਲੱਗਾ, ਇਹ ਕਿਹੋ ਜਿਹਾ ਪਿਉ ਹੈ ਜਿਹੜਾ ਚੰਦਨ ਨੂੰ ਡੋਬ ਦੇਵੇ। ਲੱਕੜੀ ਤਾਂ ਡੁੱਬਦੀ ਨਹੀਂ, ਫਿਰ ਚੰਦਨ ਕਿਉਂ ਡੁਬੋ ਦਿੰਦਾ ਹੈ ਪਾਣੀ? ਭਾਈ ਜੀ ਕਹਿੰਦੇ :-

***"ਅਗਰੈ ਡੋਬੈ ਜਾਣਿ ਕੈ"***

ਪਾਣੀ ਚੰਦਨ ਨੂੰ ਜਾਣ ਕੇ ਡੋਬਦਾ ਹੈ, ਇਰਾਦਤਨ ਡੋਬਦਾ ਹੈ। ਹੋਰ ਲੱਕੜੀਆਂ ਤੇ ਭਾਵੇਂ ਤਰ ਜਾਣ ਪਰ ਮੈਂ ਚੰਦਨ ਨਹੀਂ ਤਰਨ ਦੇਣਾ। ਉਹਨਾਂ ਆਖਿਆ, ਲਾਇਕ ਪੁੱਤ ਨਾਲ ਇੰਨੀ ਦੁਸ਼ਮਣੀ? ਇਸ ਵਿਚ ਫਿਲਾਸਫੀ ਕੀ ਹੈ? ਇਸ ਵਿਚ ਵਾਧਾ ਵਿਸ਼ੇਸ਼ਤਾ ਕੀ ਹੈ? ਤੇ ਭਾਈ ਜੀ ਕਹਿੰਦੇ ਨੇ :-



***"ਅਗਰੈ ਡੋਬੈ ਜਾਣਿ ਕੈ ਨਿਰਮੋਲਕ ਧਜੈ।।"***

(ਭਾਈ ਗੁਰਦਾਸ, ਵਾਰ ੧੩/੧੫)

ਭਾਈ ਜੀ ਕਹਿੰਦੇ, ਚੰਦਨ ਦੇ ਆਏ ਵਪਾਰੀ, ਟੁਕੜਾ ਵੇਖਿਆ, ਪਸੰਦ ਵੀ ਆ ਗਿਆ ਤੇ ਦੁਕਾਨਦਾਰ ਨੂੰ ਕਹਿੰਦੇ, ਪਾਣੀ ਵਿਚ ਪਾ ਕੇ ਵੇਖ ਲਈਏ ਡੁੱਬਦਾ ਹੈ ਕਿ ਨਹੀਂ? ਦੁਕਾਨਦਾਰ ਕਹਿੰਦਾ ਤੀਹ ਵੇਰਾਂ ਵੇਖੋ, ਮੇਰਾ ਚੰਦਨ ਸੱਚਾ। ਟੱਬ ਲੈ ਆਂਦਾ ਪਾਣੀ ਦਾ ਭਰਿਆ ਹੋਇਆ ਤੇ ਜਿਸ ਵੇਲੇ ਚੰਦਨ ਦਾ ਟੁਕੜਾ ਪਾਇਆ ਵਿਚ ਤਾਂ ਭਾਈ ਗੁਰਦਾਸ ਜੀ ਕਹਿੰਦੇ, ਪਾਣੀ ਸੋਚੀਂ ਪੈ ਗਿਆ ਕਿ ਜੇਕਰ ਅੱਜ ਮੈਂ ਚੰਦਨ ਨੂੰ ਨਾ ਡੋਬਿਆ, ਆਪਣੇ ਪੁੱਤ ਨੂੰ ਅੱਜ ਮੈਂ ਗਰਕ ਨਾ-ਨਾ ਕੀਤਾ ਤੇ ਸਾਰੇ ਲੰਡਨ ਵਿਚ ਹੋਇ-ਹੋਇ ਹੋ ਜਾਣੀ ਹੈ ਕਿ ਚੰਦਨ ਝੂਠਾ, ਚੰਦਨ ਬਨਾਵਟੀ, ਚੰਦਨ ਧੋਖੇਬਾਜ਼। ਜੇ ਮੇਰਾ ਪੁੱਤ ਝੂਠਾ ਸਾਬਿਤ ਹੋ ਗਿਆ ਤਾਂ ਸੁਨਿਆਰੇ ਨੇ ਇਸ ਨੂੰ ਸਾੜ ਦੇਣਾ ਹੈ। ਭਾਈ ਸਾਹਿਬ ਕਹਿੰਦੇ ਪਾਣੀ ਚੰਦਨ ਨੂੰ ਜਾਣ ਬੁਝ ਕੇ ਡੋਬਦਾ ਹੈ ਤਾਂਕਿ ਇਸ ਦਾ ਨਿਰਾਦਰ ਨਾ ਹੋਵੇ, ਬਲਕਿ ਇਸ ਦੀ ਕੀਮਤ ਵੱਧ ਜਾਵੇ। ਇਸੇ ਤਰ੍ਹਾਂ ਭਾਈ ਜੀ ਕਹਿੰਦੇ ਗੁਰੂ ਵੀ ਪਾਣੀ ਵਰਗਾ ਹੈ। ਪਹਿਲੀ ਗੱਲ ਇਹ, ਜਿਵੇਂ ਪਾਣੀ ਲੱਕੜੀ ਨੂੰ ਡੁੱਬਣ ਨਹੀਂ ਨਾ ਦਿੰਦਾ, ਇਸ ਤਰ੍ਹਾਂ ਸਿੱਖ ਨੂੰ ਗੁਰੂ ਡੁੱਬਣ ਨਹੀਂ ਦਿੰਦਾ। ਜੇ ਸਿੱਖ ਬਣ ਗਿਆ

ਕੰਬਲੀਆ ਤਾਂ ਸਰਕਾਰ ਨੇ ਡੁੱਬਣ ਨਹੀਂ ਦਿੱਤਾ। ਜੇ ਸਿੱਖ ਬਣ ਗਿਆ ਬਿੱਧੀ ਚੰਦ, ਘੋੜੇ ਲੈ ਕੇ ਆਇਆ ਤੇ ਛਾਲ ਮਾਰ ਦਿੱਤੀ, ਪਰ ਸਰਕਾਰ ਨੇ ਡੁੱਬਣ ਨਹੀਂ ਦਿੱਤਾ। ਜਿਵੇਂ ਪਾਣੀ ਕਾਠ ਨੂੰ ਡੁੱਬਣ ਨਹੀਂ ਦਿੰਦਾ, ਇਸੇ ਤਰ੍ਹਾਂ ਗੁਰੂ ਆਪਣੇ ਲੜ ਲੱਗੇ ਸਿੱਖ ਨੂੰ ਡੁੱਬਣ ਨਹੀਂ ਦਿੰਦਾ। ਤੇ ਇਕ ਸਵਾਲ ਕਰਦਾ ਹੈ ਸਿੱਖ, ਕਿ ਲੋਕਾਂ ਦੇ ਲੱਖਾਂ ਪੁੱਤ ਬਚਾਉਣ ਵਾਲੇ ਨੇ ਤੇ ਆਪਣੇ ਕਿਉਂ ਦੋ ਨੀਂਹਾਂ ਵਿਚ ਚਿਣਵਾ ਲਏ? ਲੋਕਾਂ ਦੇ ਲੱਖਾਂ ਪੁੱਤ ਬਚਾਉਣ ਵਾਲੇ ਨੇ, ਆਪਣੇ ਕਿਉਂ ਦੋਵੇਂ ਚਮਕੌਰ ਵਿਚ ਸ਼ਹੀਦ ਕਰਵਾ ਲਏ? ਭਾਈ ਗੁਰਦਾਸ ਜੀ ਦੀ ਫਿਲਾਸਫੀ ਨੂੰ Touch ਕਰੋ :

*"ਅਗਰੈ ਡੋਬੈ ਜਾਣਿ ਕੈ"*

ਚਮਕੌਰ ਦੇ ਜੰਗ ਵਿਚ ਦੋ ਜਾਣ ਕੇ ਸ਼ਹੀਦ ਕਰਵਾਏ ਨੇ, ਤਾਂਕਿ ਮੇਰੇ ਚੰਦਨ ਦਾ ਮੁੱਲ ਵਧ ਜਾਏ, ਕਿਉਂਕਿ ਲੋਕੀਂ ਇਹ ਨਾ ਆਖਣ ਕਿ ਲੋਕਾਂ ਦੇ ਸ਼ਹੀਦ ਕਰਵਾ ਲਏ ਨੇ ਤੇ ਆਪਣੇ ਬਚਾਅ ਲਏ ਨੇ।

*"ਪ੍ਰਗਟੇ ਨਾਨਕ ਰਾਇ ਪਿਆਰੇ, ਪ੍ਰਗਟੇ ਨਾਨਕ ਰਾਇ..............।।"*

ਸੋ ਗੁਰਸਿੱਖੋ! ਤੁਸੀਂ ਵੀ ਆਪਣੇ ਆਪ ਨੂੰ ਚੰਦਨ ਬਣਾਉਣ ਦੀ ਕੋਸ਼ਿਸ਼ ਕਰੋ, ਤਾਂਕਿ ਤੁਹਾਡਾ ਵੀ ਦੁਨੀਆਂ ਵਿਚ ਮੁੱਲ ਵੱਧ ਜਾਏ। ਤੁਹਾਨੂੰ ਵੀ ਲੋਕੀਂ ਜਾਣ ਸਕਣ ਤੇ ਤੁਹਾਡੀ ਕਦਰ ਕਰ ਸਕਣ। ਆਪਣੇ ਆਪ ਨੂੰ ਬਾਣੀ ਨਾਲ ਜੋੜੋ। ਜਿਸ ਤਰ੍ਹਾਂ ਆਪਣੀ ਭੁੱਖ ਮਿਟਾਉਣ ਲਈ ਤੁਸੀਂ ਭੋਜਨ ਖਾਂਦੇ ਹੋ, ਉਸੇ ਤਰ੍ਹਾਂ ਆਪਣੀ ਆਤਮਾ ਦੀ ਭੁੱਖ ਮਿਟਾਉਣ ਲਈ ਬਾਣੀ ਪੜ੍ਹੋ। ਬਾਣੀ ਨਾਲ ਅਭੇਦ ਹੋਵੋ, ਤਾਂਕਿ ਉਹ ਵੀ ਆਪਣੀ ਭੁੱਖ ਨੂੰ ਬਾਣੀ ਨਾਲ ਸੰਤੁਸ਼ਟ ਕਰ ਸਕੇ।

ਹੇ ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ ਸਾਹਿਬ, ਹੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ! ਜਿਨ੍ਹਾਂ-ਜਿਨ੍ਹਾਂ ਤੇਰੀਆਂ ਬੱਚੀਆਂ, ਜਿਨ੍ਹਾਂ-ਜਿਨ੍ਹਾਂ ਤੇਰੇ ਸ਼ਰਧਾਲੂ ਸਿੱਖਾਂ ਤੇਰੀ ਦਿੱਤੀ ਹੋਈ ਅਨੰਤ ਮਾਇਆ ਵਿਚੋਂ ਬਾਣੀ ਦਾ ਆਦਰ ਕੀਤਾ ਹੈ, ਮਾਇਆ ਦੇ ਰਾਹੀਂ ਗੁਰਬਾਣੀ ਨੂੰ ਸਤਿਕਾਰਿਆ ਹੈ, ਸਭ ਦੇ ਮਨਾਂ ਨੂੰ ਸ਼ਾਂਤੀ ਬਖਸ਼ਣੀ, ਕਾਰਜ ਸਫਲੇ ਕਰਨੇ ਤੇ ਲੋਕ-ਪਰਲੋਕ ਦੇ ਸੁੱਖਾਂ ਨਾਲ ਝੋਲੀਆਂ ਭਰਨੀਆਂ।

"ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ।।"



## ਸੰਤਰੇਨ ਗਿਆਨੀ ਸੁਖਬੀਰ ਸਿੰਘ

1. ਕੁਦਰਤ ਦੀ ਕਲਾ (ਦੋ ਭਾਗ)
2. ਇਕ ਸੌ ਅੱਠ ਮਣਕੇ
3. ਗੁਰੂ ਦੀ ਕਲਾ
4. ਗੁਰਮਤਿ ਦੀ ਕਲਾ (ਪ੍ਰਸ਼ਨ-ਉੱਤਰ)
5. ਮਾਇਆ ਦੀ ਕਲਾ
6. ਮੌਤ ਦੀ ਕਲਾ
7. ਸ਼ਬਦ ਦੀ ਕਲਾ
8. ਸੋਲ੍ਹਾਂ ਕਲਾ
9. ਅੰਮ੍ਰਿਤ ਦੀ ਕਲਾ

## ਗਿ. ਕਰਨੈਲ ਸਿੰਘ ਗਰੀਬ.

1. ਗੁਰੂ ਕਾ ਸ਼ਬਦ

## ਗਿ. ਹਰਦੇਵ ਸਿੰਘ ਗਰੀਬ

1. ਸੁਨਹੁ ਸੰਤ ਪਿਆਰੇ

## ਸਿੰਘ ਸਾਹਿਬ ਗਿ. ਕ੍ਰਿਪਾਲ ਸਿੰਘ

1. ਸਮ ਅਰਥ ਕੋਸ਼
2. ਸਿੱਖ ਮੱਤ ਦਰਸ਼ਨ
3. ਅੰਮ੍ਰਿਤਸਰ ਮਹਿਮਾ ਕੋਸ਼
4. ਸ੍ਰੀ ਅਕਾਲ ਤਖ਼ਤ ਸਾਹਿਬ
   ਅਤੇ ਜਥੇਦਾਰ ਸਾਹਿਬਾਨ
5. ਗੁਰਮੁਖ ਦਰਸ਼ਨ
6. ਸਾਕਾ ਨੀਲਾ ਤਾਰਾ (ਪੇਪਰ ਬੈਕ)
   (ਡੀਲਕਸ)
7. ਸਾਕਾ ਨੀਲਾ ਤਾਰਾ (ਹਿੰਦੀ)
8. ਸਾਕਾ ਨੀਲਾ ਤਾਰਾ (ਅੰਗ੍ਰੇਜ਼ੀ)
   (ਡੀਲਕਸ)

## ਗਿਆਨੀ ਗਿਆਨ ਸਿੰਘ

1. ਸ੍ਰੀ ਗੁਰੁ ਪੰਥ ਪ੍ਰਕਾਸ਼ (ਸੈੱਟ ਪੰਜ ਭਾਗ)

## ਗਿਆਨੀ ਰਤਨ ਸਿੰਘ ਭੰਗੂ

1. ਪ੍ਰਾਚੀਨ ਪੰਥ ਪ੍ਰਕਾਸ਼ ਸਟੀਕ (ਦੋ ਭਾਗ)

## ਗਿਆਨੀ ਲਾਲ ਸਿੰਘ ਜੀ

1. ਸ੍ਰੀ ਗੁਰੂ ਭਗਤ ਮਾਲ ਸਟੀਕ
2. ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ

## ਭਗਵੰਤ ਸਿੰਘ ਦਲਾਵਰੀ

1. ਐਸੇ ਗੁਰ ਕਉ ਬਲਿ ਬਲਿ ਜਾਈਐ
2. ਐਸੋ ਰੇ ਹਰਿ ਰਸੁ ਮੀਠਾ
3. ਐਸਾ ਗੁਰੁ ਵਡਭਾਗੀ ਪਾਈਐ

## ਸੰਤ ਦਵਿੰਦਰ ਸਿੰਘ ਸ਼ਹਾਬਪੁਰ

1. ਸੱਚਾ ਤੇਰਾ ਫੁਰਮਾਨ
2. ਗੁਰਬਾਣੀ ਕੀ ਕਹਿੰਦੀ ਹੈ?
2. ਸਾਰ ਵਸਤੂ

## ਅਮਰੀਕ ਸਿੰਘ ਗਨੈਸਕ

ਜੀਵਨ ਇਲਾਹੀ ਜੋਤ ਬਾਬਾ ਨੰਦ ਸਿੰਘ ਜੀ

1. (ਭਾਗ 1, 2, 3 ਇਕੱਠੇ)
2. (ਭਾਗ 4, 5, 6 ਇਕੱਠੇ)
3. (ਭਾਗ 7, 8, 9 ਇਕੱਠੇ)
4. (ਭਾਗ ਦਸਵਾਂ)
5. (ਭਾਗ ਗਿਆਰਵਾਂ)

(ਸਾਰੇ ਭਾਗ ਅਲੱਗ-ਅਲੱਗ ਵੀ ਮਿਲਦੇ ਹਨ)

## ਸ੍ਰ. ਸੁਰਿੰਦਰਜੀਤ ਸਿੰਘ 'ਪਾਲ'

1. ਗੁਰੂ ਤੇ ਗੁਰਬਾਣੀ (ਪੰਜਾਬੀ ਤੇ ਹਿੰਦੀ)
2. ਗੁਰਸਿੱਖੀ ਜੀਵਨ (ਪੰਜਾਬੀ ਤੇ ਹਿੰਦੀ)
3. ਸਦੀ ਸ਼ਹੀਦੀਆਂ ਦੀ
4. ਅੰਮ੍ਰਿਤਸਰ ਦੀ ਧਰਤੀ ਤੇ ਹੋਰ ਕਵਿਤਾਵਾਂ
5. ਮੇਰੀ ਪਹਿਲੀ ਵਿਦੇਸ਼ ਯਾਤਰਾ
6. ਇਹਿ ਬਿਧਿ ਜੋਗੁ ਕਮਾਓ

## ਹਰਜਿੰਦਰ ਸਿੰਘ ਦਿਲਗੀਰ

1. ਗੁਰੂ ਦੇ ਸ਼ੇਰ
2. ਸਿੱਖ ਫਿਲਾਸਫੀ ਕੀ ਹੈ?
3. ਅਕਾਲ ਤਖ਼ਤ ਸਾਹਿਬ
4. The Sikh Reference Book

## ਡਾ. ਗੁਰਚਰਨ ਸਿੰਘ ਜੀਰਾ

1. ਗੁਰਸਿੱਖਿਆ ਤੇ ਸਿੱਖੀ
2. ਸ਼੍ਰੋਮਣੀ ਸ਼ਹੀਦ
3. ਇਨਕਲਾਬੀ ਸ਼ਹੀਦ ਊਧਮ ਸਿੰਘ
4. ਖਾਲਸੇ ਦੀ ਸਿਰਜਣਾ
5. ਬੈਠਿ ਖਡੂਰੇ ਜੋਤਿ ਜਗਾਈ

1. ਜਪੁ ਜੀ ਸਾਹਿਬ : ਇਕ ਵਿਚਾਰ
*ਇਕਬਾਲ ਸਿੰਘ*
2. ਗੰਜਿ ਸ਼ਹੀਦਾਂ
*ਡਾ. ਸੁਖਪ੍ਰੀਤ ਸਿੰਘ ਉਦੋਕੇ*
3. ਅਨੂਠੇ ਸਿਦਕ
*ਗਿਆਨੀ ਕੇਵਲ ਸਿੰਘ ਨਿਰਦੋਸ਼*
4. ਸੂਰਮਿਆਂ ਦੀਆਂ ਵਾਰਾਂ
*ਗਿਆਨੀ ਕੇਵਲ ਸਿੰਘ ਨਿਰਦੋਸ਼*
5. ਬ੍ਰਹਮ ਗਿਆਨ
*ਸ੍ਰ. ਚਰਨ ਸਿੰਘ*
6. ਵਾਹਿਗੁਰੂ ਮਿਲਾਪ
*ਬਾਬਾ ਗੁਰਮੇਲ ਸਿੰਘ*
7. ਸੋਈ ਕਰਾਇ ਜੋ ਤੁਧੁ ਭਾਵੈ
*ਕੁਲਦੀਪ ਸਿੰਘ ਉਗਾਣੀ*
8. ਪ੍ਰਬੋਧ ਚੰਦਰ ਨਾਟਕ ਸਟੀਕ
*ਪੰਡਿਤ ਨਰੈਣ ਸਿੰਘ*
9. ਮੁਕਤ ਮਾਰਗ
*(ਪੁਰਾਤਨ ਖਰੜਾ)*
10. ਪ੍ਰਚਾਰਕ ਕਿਵੇਂ ਬਣੀਏ?
*ਨਿਰਮਲ ਸਿੰਘ ਨੂਰ*
11. ਹਰੀ ਗਿਆਨ ਉਪਦੇਸ਼
*ਸੰਤ ਹਰਗੁਰਬਖਸ਼ ਸਿੰਘ*
12. ਭਗਤੀ ਚਮਤਕਾਰ
*ਗਿਆਨੀ ਪ੍ਰੀਤਮ ਸਿੰਘ*
13. ਦ੍ਰਿਸ਼ਟਾਂਤ ਸਾਗਰ
*ਭਗਤ ਰਾਮ ਦਿਤਾ ਮੱਲ*
14. ਗੁਰਬਾਣੀ ਪ੍ਰਬੋਧ ਸਾਗਰ
*ਭਗਤ ਰਾਮ ਦਿਤਾ ਮੱਲ*
15. ਸੰਤ ਬਾਬਾ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ
*ਕਰਮ ਸਿੰਘ ਜ਼ਖਮੀ*
16. ਜੀਵਨ ਸ਼ਹੀਦ ਮਹਿਤਾਬ ਸਿੰਘ ਮੀਰਾਂ ਕੋਟੀਆ
*ਗਿਆਨੀ ਤ੍ਰਿਲੋਕ ਸਿੰਘ*
17. ਨਾਮੈ ਕੀ ਵਡਿਆਈ
*ਡਾ. ਇੰਦਰਪਾਲ ਸਿੰਘ*
18. ਖਾਲਸਾ ਪ੍ਰਮਾਤਮ ਕੀ ਮੌਜ
*ਮਾ: ਬਲਵਿੰਦਰ ਸਿੰਘ*
19. ਤੂੰ ਮੇਰਾ ਰਾਖਾ ਸਭਨੀ ਥਾਂਈ
*ਹਰਨਾਮ ਸਿੰਘ*
20. ਦਾਰਸ਼ਨਿਕ ਯੋਧਾ ਗੁਰੂ ਗੋਬਿੰਦ ਸਿੰਘ
*ਡਾ. ਅਨੂਪ ਸਿੰਘ*
21. ਗੁਰਸਿੱਖ ਦਾ ਜਨਮ
*ਹੁਸਨੁਲ ਚਿਰਾਗ*
22. ਸਿੱਖ ਧਰਮ ਦੇ ਸਿਧਾਂਤ
*ਡਾ. ਮਾਨ ਸਿੰਘ ਨਿਰੰਕਾਰੀ*
23. ਕਥਾ ਉਪਦੇਸ਼ ਸਾਗਰ
*ਗਿ. ਭਗਤ ਸਿੰਘ*
24. ਸ੍ਰੀ ਗੁਰਮਤਿ ਸਾਖੀ ਪ੍ਰਮਾਣ
*ਗਿ. ਜੋਧ ਸਿੰਘ*
25. ਬਵਿੰਜਾ ਲੈਕਚਰ
*ਗਿ. ਸਰਦੂਲ ਸਿੰਘ*
26. ਸਿੱਖ ਧਰਮ ਦੇ ਸਿਧਾਂਤ
*ਡਾ. ਮਾਨ ਸਿੰਘ ਨਿਰੰਕਾਰੀ*
27. ਜਨਮ ਸਾਖੀ ਬਾਬਾ ਬੁੱਢਾ ਜੀ
*ਭਾ. ਮੰਗਲ ਸਿੰਘ ਜੀ ਉਪਦੇਸ਼ਕ*
28. ਪ੍ਰੇਮ ਭਗਤਿ ਪ੍ਰਭ ਲਾਗੀ
*ਸੰਤ ਜਗਜੀਤ ਸਿੰਘ ਜੀ ਹਰਖੋਵਾਲ*
29. ਗੁਰਮਤਿ ਨਿਰਣਯ
*ਭਾਈ ਜੋਧ ਸਿੰਘ*
30. ਭਗਤ ਨਾਮਦੇਵ ਇਕ ਸੱਚ
*ਹਕੀਕਤ ਸਿੰਘ ਪ੍ਰੇਮੀ*
31. ਕੇਸਾ ਦੀ ਕਰਾਮਾਤ
*ਡਾ. ਧਰਮਾਨੰਤ*
32. ਸ਼ਹੀਦ ਭਾਈ ਤਾਰੂ ਸਿੰਘ ਜੀ
*ਡਾ. ਅਜੀਤ ਸਿੰਘ ਔਲਖ*
33. ਕਬਿੱਤ ਸਵੱਯੇ ਸਟੀਕ
*ਸ੍ਰੀ ਮਾਨ ਸੰਤ ਸੰਪੂਰਨ ਸਿੰਘ*
34. ਸੰਸਾਰ ਤੋਂ ਨਿਰੰਕਾਰ ਤੱਕ
*ਗਿ. ਅਮਰੀਕ ਸਿੰਘ*
35. ਗੁਰੂ ਗੋਬਿੰਦ ਸਿੰਘ ਜੀਵਨ ਤੇ ਚਿੰਤਨ
*ਡਾ. ਮਦਨਜੀਤ ਕੌਰ*
36. ਗਿਆਨ ਅੰਜਨੁ ਗੁਰਿ ਦੀਆ
*ਗਿ. ਅਮਰੀਕ ਸਿੰਘ*



ਪੁਸਤਕਾਂ ਮਿਲਣ ਦਾ ਪਤਾ:- **ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।